ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਜਨਵਰੀ-ਫਰਵਰੀ 1996 ਦਾ ਤਰਜਮਾਨ

6/-

# ਤਰਕਸ਼ੀਲ

☆ ਕੁਝ ਕਥਿਤ ਤਰਕਸ਼ੀਲ ਵਿਅਕਤੀਆਂ ਅਤੇ ਜਥੇਬੰਦੀਆਂ ਬਾਰੇ

☆ ਗ੍ਰੰਥਾਂ ਦੀ ਸਚਾਈ ☆ ਆਸਤਕੋ ਆਓ.... ☆ ਅਸੀਂ ਡਰਦੇ ਕਿਉਂ ਹਾਂ ?

☆ ਵਿਆਹ ਦਾ ਡਰ ☆ ਤਰਕਸ਼ੀਲਾਂ ਦਾ ਮਨੋਰਥ



ਜ਼ਿੰਮੇਵਾਰੀ ਲੈ ਸਕਣ ਦੀ ਦਲੇਰੀ ਚਾਲ-ਚਲਣ ਨੂੰ ਤਕੜਾ ਕਰਦੀ ਹੈ।

—ਗੁਰਬਖ਼ਸ਼ ਸਿੰਘ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਹੁਣ ਜਾਗੋ ਆਈ ਐ

ਸਾਧ ਪਾਖੰਡੀ ਚੇਲਿਆਂ ਤੋਂ ਅਸੀਂ ਪੁੱਠੀ ਖੱਲ ਲੁਹਾਈ ਐ ਬਈ,
ਹੁਣ ਜਾਗੋ ਆਈ ਐ।
ਨੌ ਮਹੀਨੇ ਨ੍ਹਾਤੇ ਨੂੰ ਹੋ ਗਏ, ਫਿਰਦੇ ਜਟਾਂ ਵਧਾਈ ਐ ਬਈ,
ਹੁਣ ਜਾਗੋ ਆਈ ਐ।
ਬੱਲੇ ਬਈ ਹੁਣ...... ।

ਅੰਧਵਿਸ਼ਵਾਸ਼ੀ ਬਣਗੇ ਲੋਕੀ, ਮੱਕੜ ਜਾਲ ਵਿਛਾਇਆ ਤੰਦੂਆ ਪਾਇਆ।
ਮੜੀ,ਮਸਾਣੀ,ਜੰਡ,ਪਿੱਪਲਾਂ ਦੇ ਕਿਉਂ ਮੱਥਾ ਰਗੜਾਇਆ? ਸੀਸ ਨਿਵਾਇਆ।
ਤਰਕਸ਼ੀਲਾਂ ਨੇ ਲਹਿਰ ਚਲਾਈ,
ਨਵੀ ਸੋਚ ਨੂੰ ਜਾਗ ਲਗਾਈ,
ਲੋਕਾਂ ਲਈ ਅੰਗੜਾਈ ਐ, ਬਈ ... ।

ਸੌ ਹੱਥ ਰੱਸਾ ਗੰਢ ਸਿਰੇ ਤੇ, ਲੱਖ ਦੀ ਇੱਕ ਸੁਣਾਉਂਦੇ–ਰਾਹ ਰੁਸ਼ਨਾਉਂਦੇ।
ਠੀਕਰਾ ਮੂਧਾ ਵੱਜਿਆ ਅਕਲ ਤੇ, ਅਕਲ ਤੋਂ ਪੜਦਾ ਲਾਉਂਦੇ–ਇਹੀ ਚਾਹੁੰਦੇ।
ਚੇਲੇ ਸਿਆਣੇ ਸਾਧ ਪਖੰਡੀ,
ਚਾਲੂ ਕਰਕੇ ਪਾ ਲਏ ਡੰਡੀ,
ਜਾਂਦੇ ਰੋਜ ਭਜਾਈ ਐ, ਬਈ...... ।

ਰੂਹ, ਆਤਮਾ, ਜਾਦੂ ਟੂਣਾ, ਨਾ ਕੋਈ ਜੰਤਰ ਮੰਤਰ, ਸਭ ਛੜ–ਜੰਤਰ।
ਅਣਪੜ੍ਹਤਾ ਗਰੀਬੀ ਪਾ ਗਈ ਸੋਚ ਸਾਡੀ ਵਿੱਚ ਅੰਤਰ ਇਹ ਹੈ ਬਣਤਰ।
ਜਾਦੂ ਉਹ ਜੋ ਸਿਰ ਚੜ੍ਹ ਬੋਲੇ,
ਤਰਕਸ਼ੀਲਤਾ ਘੁੰਡੀ ਖੋਹਲੇ,
ਵਹਿਮ ਦੀ ਇਹੋ ਦਵਾਈ ਐ, ਬਈ... ।

ਘਸੀਆਂ ਪਿਟੀਆਂ ਰਹੁ ਰੀਤਾਂ ਨੂੰ ਫੜ ਕੇ ਜੜੋਂ ਉਖੇੜੋ, ਗੱਲ ਨਿਬੇੜੋ।
ਨਵੇਂ ਪੰਧ ਦੇ ਬਣੀਏ ਰਾਹੀ, ਜੰਗ ਨਵੀਂ ਕੋਈ ਛੇੜੋ, ਅਮਲ ਸਹੇੜੋ।
ਅੰਧ ਵਿਸ਼ਵਾਸ਼ ਦਾ ਚੀਰ ਕੇ ਨੇਰਾ,
'ਜੀਦੇ' ਹੋ ਜਾਊ ਸੁਰਖ ਸਵੇਰਾ,
ਬਣ ਜਾਊ ਲੋਕਾਸ਼ਾਹੀ ਐ ਬਈ।
ਹੁਣ ਜਾਗੋ ਆਈ ਐ।

*ਜਗਸੀਰ ਜੀਦਾ*

## ਵਿਆਹ ਇੰਜ ਵੀ ਹੁੰਦੈ

ਤਰਕਸ਼ੀਲ ਸੁਸਾਇਟੀ ਇਕਾਈ ਲੁਧਿਆਣਾ ਦੇ ਮੈਂਬਰ ਸ੍ਰੀ ਰਵਿੰਦਰ ਰਵੀ ਦਾ ਵਿਆਹ ਬਿਨਾਂ ਕਿਸੇ ਧਾਰਮਿਕ ਰਸਮ ਰਿਵਾਜ ਦੇ, ਅਤੇ ਬਿਨਾਂ ਦਾਜ ਦਹੇਜ ਦੇ ਸਿਰਫ ਫੁੱਲਾਂ ਦੇ ਹਾਰ ਪਾਕੇ ਮਿਤੀ 29-11-95 ਨੂੰ ਸਾਦੇ ਢੰਗ ਨਾਲ ਹੋਇਆ। ਵਿਆਹ 'ਚ ਸ਼ਾਮਲ ਹੋਏ ਸਮਾਜ ਦੇ ਸਾਰੇ ਵਰਗਾਂ ਦੇ ਲੋਕਾਂ ਨੇ ਇਸ ਉੱਦਮ ਦੀ ਭਰਪੂਰ ਸ਼ਲਾਘਾ ਕੀਤੀ।


## ਤਰਕਸ਼ੀਲ

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ : 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਰਣਧੀਰ ਗਿੱਲਪੱਤੀ
ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ

ਪ੍ਰਬੰਧਕ :
ਦਲਬੀਰ ਸਿੰਘ
ਦਫ਼ਤਰ,ਤਰਕਸ਼ੀਲ ਸੁਸਾਇਟੀ ਪੰਜਾਬ।
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ।
ਫੋਨ ਨੰ : 0161-835268

ਰਚਨਾਵਾਂ ਭੇਜਣ ਲਈ ਪਤਾ
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ – 148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 4 ਪੌਂਡ ਜਾਂ 6 ਡਾਲਰ

ਮਾਲਕ ਅਤੇ ਪ੍ਰਕਾਸ਼ਕ ਅਵਤਾਰ ਗੋਂਦਾਰਾ ਨੇ ਤਰਕਸ਼ੀਲ ਕੰਪਿਊਟਰਜ਼ ਕੋਟਕਪੂਰਾ ਤੋਂ ਤਿਆਰ ਕਰਵਾ ਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਸੰਪਾਦਕੀ



ਪਿਛਲੇ ਦਿਨੀਂ ਚੀਨੀ ਸਰਕਾਰ ਵੱਲੋਂ ਤਿੱਬਤ ਦੇ ਪੰਚਨਲਾਮੇ ਦੀ ਗੱਦੀ ਨਸ਼ੀਨੀ ਦੀਆਂ ਸੁਰਖੀਆਂ ਅਖਬਾਰਾਂ ਵਿੱਚ ਛਾਈਆਂ ਰਹੀਆਂ। ਪੰਚਨ ਦੀ ਉਪਾਧੀ ਪੰਡਿਤ ਤੇ ਚੰਪੇ ਦੇ ਸ਼ਬਦਾਂ ਤੋਂ ਮਿਲਕੇ ਬਣੀ ਹੈ। ਪੰਡਿਤ ਸੰਸਕ੍ਰਿਤ ਦਾ ਸ਼ਬਦ ਹੈ, ਜਿਸਦਾ ਭਾਵ ਹੈ, ਵਿਦਵਾਨ ਤੇ ਚੰਪੇ ਤਿੱਬਤੀ ਭਾਸ਼ਾ ਦਾ, ਜਿਸ ਦਾ ਭਾਵ ਹੈ ਮਹਾਨ। ਤਿੱਬਤੀਆਂ ਦੇ ਰਾਜਸੀ ਦੇ ਅਧਿਆਤਮਕ ਸਰਵੇ–ਸਰਵਾ ਦਲਾਈਲਾਮੇ ਤੋਂ ਬਾਅਦ ਦੂਸਰਾ ਸਥਾਨ ਪੰਚਨਲਾਮੇ ਦਾ ਹੈ।

ਬੁੱਧ ਧਰਮ ਤਰਕਵਾਦੀ ਹੁੰਦਾ ਹੋਇਆ ਵੀ ਰੂਹਾਂ ਦੇ ਆਵਾਗੌਨ ਦੀ ਧਾਰਨਾ ਦਾ ਕੱਜ ਰੱਖਦਾ ਹੈ ਅਤੇ ਤਿੱਬਤੀਆਂ ਦੇ ਅੰਧਵਿਸ਼ਵਾਸ ਮੁਤਾਬਿਕ ਪੰਚਨਲਾਮਾ ਮੁੜ–ਮੁੜ ਜਨਮ ਲੈਂਦਾ ਰਹਿੰਦਾ ਅਤੇ ਉਸਨੂੰ ਲੱਭਣ ਦੀਆਂ ਕੁਝ ਧਾਰਮਿਕ ਰਸਮਾਂ ਅਤੇ ਢੰਗ ਤਰੀਕੇ ਘੜੇ ਗਏ ਹਨ। ਇਉਂ ਦਲਾਈਲਾਮਾ ਤੇ ਪੰਚਨਲਾਮੇ ਦੀਆਂ ਸੰਸਥਾਵਾਂ ਨੇ ਤਿੱਬਤੀ ਲੋਕਾਂ ਨੂੰ ਧਾਰਮਿਕ ਅੰਧ–ਵਿਸ਼ਵਾਸਾਂ ਦੀ ਘੁੰਮਣ–ਘੇਰੀ ਵਿੱਚ ਫਸਾਈ ਰੱਖਿਆ ਹੈ। ਦਸਵੇਂ ਪੰਚਨਲਾਮੇ ਦੀ 1989 ਵਿੱਚ ਮੌਤ ਉਪਰੰਤ ਉਸਦੇ ਮੁੜ ਅਵਤਾਰ ਧਾਰਨ ਦੀ ਭਾਲ ਹੋਣ ਲੱਗੀ। ਤਿੱਬਤ ਦੀ ਜਲਾਵਤਨ ਸਰਕਾਰ ਦੇ ਕਰਤਾ ਧਰਤਾ ਦਲਾਈਲਾਮੇ ਨੇ ਗੇਧਨ ਚਾਇਕਾਈ ਨਈਆਮਾ ਨਾਂ ਦੇ ਲੜਕੇ ਨੂੰ ਦਸਵੇਂ ਪੰਚਨਲਾਮੇ ਦਾ ਅਵਤਾਰ ਘੋਸ਼ਿਤ ਕੀਤਾ, ਜੋ ਹੁਣ ਚੀਨ ਦੀ ਹਿਰਾਸਤ ਵਿੱਚ ਦੱਸਿਆ ਜਾਂਦਾ ਹੈ। ਇਸ ਦੇ ਬਰਾਬਰ ਚੀਨੀ ਫੌਜ ਦੇ ਪੰਜ ਸੌ ਜਵਾਨਾਂ ਦੇ ਪਹਿਰੇ ਵਿੱਚ ਸਰਕਾਰ ਵੱਲੋਂ ਇੱਕ ਹੋਰ ਪੰਚਨਲਾਮਾ ਨਿਯੁਕਤ ਕੀਤਾ ਗਿਆ। ਜਿਸ ਨੂੰ ਦਲਾਈਲਾਮਾ ਤੇ ਉਸਦੇ ਪੈਰੋਕਾਰ ਤਿੱਬਤੀਆਂ ਨੇ ਰੱਦ ਕੀਤਾ ਹੈ ਅਤੇ ਆਵਦੇ ਧਾਰਮਿਕ ਮਾਮਲਿਆਂ ਵਿੱਚ ਦਖਲਅੰਦਾਜ਼ੀ ਗਰਦਾਨਿਆ ਹੈ। ਦੂਸਰੇ ਕਈ ਧਰਮਾਂ ਵਾਂਗ ਤਿੱਬਤੀ ਵੀ ਪੁਨਰ–ਜਨਮ ਅਤੇ ਅਵਤਾਰਵਾਦ ਨੂੰ ਮੰਨਦੇ ਹਨ। ਵਿਕਾਸ ਦੇ ਹੇਠਲੇ ਪੜਾਅ ਤੇ ਖੜ੍ਹੇ ਕਿਸੇ ਲੋਕ ਸਮੂਹ ਲਈ ਅਜਿਹੇ ਧਾਰਮਿਕ ਅੰਧ–ਵਿਸ਼ਵਾਸ ਵਿੱਚ ਫਸੇ ਰਹਿਣਾ ਅਤੇ ਆਪਣੀ ਮਾਨਸਿਕ ਲੁੱਟ ਹੋਣ ਦੇਣੀ ਸਮਝ ਆਉਂਦੀ ਹੈ। ਚਾਹੀਦਾ ਇਹ ਸੀ ਕਿ ਚੀਨੀ ਕਮਿਊਨਿਸਟ ਪੁਨਰ–ਜਨਮ ਤੇ ਇਸ ਸੰਸਥਾ ਨੂੰ ਰੱਦ ਕਰਦੇ ਪਰ ਇਸਦੇ ਉਲਟ ਸੌੜੇ ਰਾਜਸੀ ਮੁਫ਼ਾਦ ਲਈ ਆਪਣੇ ਇੱਕ ਵੱਖਰੇ ਪੰਚਨਲਾਮੇ ਦੀ ਨਿਯੁਕਤੀ 'ਚ ਅਗਵਾਈ ਦੇ ਕੇ, ਇਸ ਰੂੜੀ ਨੂੰ ਮਾਨਤਾ ਦਿੱਤੀ ਹੈ, ਜੋ ਨਿੰਦਣਯੋਗ ਹੈ। ਧਰਮ ਦੀ ਆੜ 'ਚ ਸਦੀਆਂ ਤੋਂ ਪੋਪਾਂ ਅਤੇ ਦਲਾਈਲਾਮਿਆਂ ਨੇ ਆਵਦੇ ਆਵਦੇ ਪੈਰੋਕਾਰਾਂ ਤੇ ਸਰਦਾਰੀ ਕੀਤੀ ਹੈ। ਆਧੁਨਿਕ ਯੁੱਗ ਵਿੱਚ ਵੀ ਗੱਦੀ ਪ੍ਰਾਪਤੀ ਦਾ ਰਾਹ ਸਾਰੀਆਂ ਪਿਛਾਕੜੀ ਪਾਰਟੀਆਂ ਲਈ ਧਰਮ ਦੇ ਪ੍ਰਵੇਸ਼ ਦੁਆਰ ਰਾਹੀ ਜਾਂਦਾ ਹੈ। ਪਰ ਅਗਾਂਹਵਧੂ ਕਹਾਉਣ ਵਾਲੀਆਂ ਤੇ ਵਿਗਿਆਨਕ ਵਿਚਾਰਧਾਰਾ ਨੂੰ ਪ੍ਰਣਾਈਆਂ ਪਾਰਟੀਆਂ ਵੱਲੋਂ ਵਿਚਾਰਧਾਰਕ ਘੋਲ ਦਾ ਔਖਾ ਤੇ ਜਟਿੱਲ ਰਾਹ ਛੱਡ ਕੇ, ਲੋਕਾਂ ਨੂੰ ਆਵਦੇ ਹਾਲ ਤੇ ਛੱਡ ਕੇ, ਸੱਤਾ ਪ੍ਰਾਪਤੀ ਲਈ ਧਰਮ ਦੀ ਗੁਰਜ ਲੈ ਕੇ ਪਹਿਲਵਾਨੀ ਗੇੜੇ ਕੱਢਣ ਦਾ ਰੁਝਾਨ ਸੱਚਮੁੱਚ ਹੀ ਡੂੰਘੀ ਚਿੰਤਾ ਦਾ ਵਿਸ਼ਾ ਬਣਦਾ ਹੈ। ਪੰਜਾਬ ਦੇ ਪ੍ਰਸੰਗ ਵਿੱਚ ਦੇਖਿਆਂ ਧਰਮ ਨੂੰ ਰਾਜਸੀ ਮਨੋਰਥਾਂ ਲਈ ਵਰਤਣ ਦਾ ਰੁਝਾਨ ਇੱਕ ਚੁਣੌਤੀ ਬਣ ਕੇ ਉੱਭਰਿਆ ਹੋਇਆ ਹੈ। ਜਿਸਨੂੰ ਅੱਜ ਦੇ ਵਿਗਿਆਨਕ ਯੁੱਗ ਵਿੱਚ ਦ੍ਰਿੜਤਾ ਨਾਲ ਰੱਦ ਕਰਨ ਦੀ ਲੋੜ ਹੈ।

# ਕੁਝ ਕਥਿਤ ਤਰਕਸ਼ੀਲ ਵਿਅਕਤੀਆਂ ਅਤੇ ਜਥੇਬੰਦੀਆਂ ਬਾਰੇ

ਕੁਝ ਸਮਾਂ ਪਹਿਲਾਂ ਪਾਠਕਾਂ ਨੇ ਰਮੇਸ਼ ਤਾਂਗੜੀ ਨਾਮ ਦੇ ਇਕ ਵਿਅਕਤੀ ਦਾ ਇਹ ਬਿਆਨ ਅਖਬਾਰ ਵਿੱਚ ਪੜ੍ਹਿਆ ਹੋਵਗਾ ਕਿ ਉਸ ਵੱਲੋਂ ਇੱਕ ਅਜਿਹੀ ਤਰਕਸ਼ੀਲ ਜੱਥੇਬੰਦੀ ਕਾਇਮ ਕੀਤੀ ਜਾ ਰਹੀ ਹੈ ਜੋ ਸਾਰੇ ਧਰਮਾਂ ਦਾ ਪੂਰਾ ਪੂਰਾ ਸਤਿਕਾਰ ਕਰੇਗੀ। ਇਸ ਤੋਂ ਬਿਨ੍ਹਾਂ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਜਾਂ ਤਰਕਸ਼ੀਲ ਸੁਸਾਇਟੀ ਭਾਰਤ ਦੇ ਨਾਮ ਤੇ ਵੀ ਮੇਘ ਰਾਜ ਜਾਂ ਸੁਰਜੀਤ ਤਲਵਾਰ ਆਦਿ ਦੇ ਬਿਆਨ ਜਾਂ ਲਿਖਤਾਂ ਆਉਂਦੀਆਂ ਰਹਿੰਦੀਆਂ ਹਨ। ਇਸੇ ਤਰ੍ਹਾ ਕੁਝ ਸਾਲ ਪਹਿਲਾਂ ਮਾਨਸਾ ਤੋਂ ਸੁਰਜੀਤ ਗਾਮੀ ਵੱਲੋਂ 'ਭੂਤ ਮਾਰੂ ਫਰੰਟ' ਸਥਾਪਿਤ ਕਰਨ ਦਾ ਗੈਰ ਸੰਜੀਦਾ ਅਤੇ ਹਾਸੋਹੀਣਾ ਬਿਆਨ ਆਇਆ ਸੀ। ਅਸੀਂ ਅਕਸਰ ਅਜਿਹੇ ਵਿਅਕਤੀਆਂ ਜਾਂ ਜਥੇਬੰਦੀਆਂ ਨੂੰ ਅਣਗੌਲੇ ਕਰਦੇ ਆਏ ਹਾਂ ਕਿਉਕਿ ਕਿਸੇ ਚੰਗੀ ਪੜ੍ਹਤ ਵਾਲੀ ਜਥੇਬੰਦੀ ਦੇ ਬਣੇ ਮਾਣ-ਤਾਣ ਦਾ ਲਾਹਾ ਉਠਾਉਣ ਲਈ ਅਜਿਹੀਆਂ ਕਾਰਵਾਈਆਂ ਇੱਕ ਆਮ ਵਰਤਾਰਾ ਹਨ ਅਤੇ ਇਹਨਾਂ ਵੱਲ ਤਵੱਜੋ ਦੇਣੀ ਆਪਣੇ ਸਮੇਂ ਤੇ ਸ਼ਕਤੀ ਨੂੰ ਵਿਅਰਥ ਪਾਸੇ ਲਾਉਣਾ ਹੈ। ਜਦ ਕੋਈ ਵਿਅਕਤੀ ਤਰਕਸ਼ੀਲ ਲਹਿਰ ਦੇ ਨੇੜਲੇ ਵਾਹ ਵਿੱਚ ਆਉਂਦਾ ਹੈ ਤਾਂ ਉਸਨੂੰ ਠੀਕ ਗਲੱਤ ਵਿਅਕਤੀਆਂ ਬਾਰੇ ਜਲਦੀ ਹੀ ਗਿਆਨ ਹੋ ਜਾਂਦਾ ਹੈ। ਪਰ ਵੇਖਣ ਵਿੱਚ ਆਇਆ ਹੈ ਕਿ ਜੋ ਵਿਅਕਤੀ ਤਰਕਸ਼ੀਲ ਸੁਸਾਇਟੀ ਬਾਰੇ ਅਖਬਾਰੀ ਰਿਪੋਰਟਾਂ ਜਾਂ ਬੁੱਕ-ਸਟਾਲ ਤੇ ਵਿਕਦੀਆਂ ਕਿਤਾਬਾਂ ਤੋਂ ਹੀ ਜਾਣਦਾ ਹੈ ਉਸ ਦੇ ਮਨ ਵਿੱਚ ਕਈ ਤਰ੍ਹਾਂ ਦੇ ਸਵਾਲ ਖੜ੍ਹੇ ਹੋ ਜਾਂਦੇ ਹਨ। ਸੋ ਕੁਝ ਵਿਅਕਤੀਆਂ ਦੇ ਤਰਕਸ਼ੀਲ ਸੁਸਾਇਟੀ ਪੰਜਾਬ ਨਾਲੋਂ ਵੱਖਰੇ ਰਹਿਣ, ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਮਿਲਦੀਆਂ ਜੁਲਦੀਆਂ ਜਥੇਬੰਦੀਆਂ ਬਨਾਉਣ, ਸਰਗਰਮੀਆਂ ਕਰਨ ਅਤੇ ਬਿਆਨ ਆਦਿ ਛਪਵਾਉਣ ਪਿੱਛੇ ਪਏ ਕਾਰਨਾਂ ਅਤੇ ਮਕਸਦਾਂ ਨੂੰ ਸਪਸ਼ਟ ਕਰਨ ਦੀ ਲੋੜ ਪਈ ਤਾਂ ਜੋ ਤਰਕਸ਼ੀਲ ਲਹਿਰ ਦੇ ਸਾਧਾਰਣ ਹਮਦਰਦ ਲੋਕ ਕਿਸੇ ਭੁਲੇਖੇ ਦਾ ਸ਼ਿਕਾਰ ਨਾ ਹੋਣ। ਇਸ ਲੇਖ ਦਾ ਇਹੀ ਮੰਤਵ ਹੈ।

**ਸੰਪਾਦਕੀ ਬੋਰਡ 'ਤਰਕਸ਼ੀਲ'**

ਸਮਾਜਿਕ ਜਾਂ ਰਾਜਨੀਤਕ ਖੇਤਰ ਵਿੱਚ ਕੰਮ ਕਰਦੀਆਂ ਜਥੇਬੰਦੀਆਂ ਵਿੱਚ ਫੁੱਟਾਂ ਪੈਣ ਜਾਂ ਕੁਝ ਵਿਅਕਤੀਆਂ ਵੱਲੋਂ ਜਥੇਬੰਦੀ ਵਿੱਚੋਂ ਨਿੱਕਲ ਕੇ ਮੁਕਾਬਲੇ ਤੇ ਉਸੇ ਜਾਂ ਮਿਲਦੇ-ਜੁਲਦੇ ਨਾਵਾਂ ਵਾਲੀਆਂ ਜਥੇਬੰਦੀਆਂ ਖੜ੍ਹੀਆਂ ਕਰਨ ਦਾ ਵਰਤਾਰਾ ਕਾਫ਼ੀ ਆਮ ਹੈ। ਉਸ ਜਥੇਬੰਦੀ ਦੇ ਵਰਕਰਾਂ, ਸਮਰਥਕਾਂ ਅਤੇ ਸ਼ੁਭਚਿੰਤਕਾਂ ਦੇ ਲਈ ਇਹ ਕਾਫ਼ੀ ਦੁਖਦਾਈ ਹੁੰਦਾ ਹੈ, ਪਰ ਉਹਨਾਂ ਦੇ ਨਾ-ਚਾਹੁਣ ਅਤੇ ਵਿਰੋਧ ਦੇ ਬਾਵਜੂਦ ਅਜਿਹਾ ਵਰਤਾਰਾ ਅਕਸਰ ਵਾਪਰ ਹੀ ਜਾਂਦਾ ਹੈ। ਇਸਦੇ ਸਿੱਟੇ ਵਜੋਂ ਵਰਕਰਾਂ ਵਿੱਚ ਨਿਰਾਸ਼ਾ ਆਉਂਦੀ ਹੈ ਅਤੇ ਲੋਕਾਂ ਦੇ ਜਥੇਬੰਦੀ ਨਾਲ ਭਾਵਨਾਤਮਿਕ ਲਗਾਅ ਨੂੰ ਠੇਸ ਪਹੁੰਚਦੀ ਹੈ ਜਿਸ ਨਾਲ ਜਥੇਬੰਦੀ ਦੇ ਆਮ ਪ੍ਰਭਾਵ ਵਿੱਚ ਕਮੀ ਆਉਂਦੀ ਹੈ।

ਇਸ ਤਰ੍ਹਾਂ ਹੋਣ ਪਿੱਛੇ ਜਾਂ ਤਾਂ ਕੋਈ ਸਿਧਾਂਤਕ ਮਤਭੇਦ ਹੋ ਸਕਦੇ ਹਨ ਜਾਂ ਵਿਅਕਤੀਗਤ ਝੁਕਾਵਾਂ ਅਤੇ ਕਾਰਜਸ਼ੈਲੀ ਵਿੱਚ ਵਖਰੇਵੇਂ ਹੋ ਸਕਦੇ ਹਨ ਜਾਂ ਕਈ ਵਾਰ ਅਜਿਹਾ ਵੀ ਹੁੰਦਾ ਹੈ ਕਿ ਵਿਅਕਤੀ ਨੂੰ ਜਥੇਬੰਦੀ ਦੇ ਆਦਰਸ਼ਾਂ ਨਾਲ ਕੋਈ ਲਗਾਅ ਨਹੀ ਹੁੰਦਾ। ਉਹ ਕੇਵਲ ਜਥੇਬੰਦੀ ਦੇ ਬਣੇ ਮਾਣ-ਤਾਣ ਨੂੰ ਆਪਣੇ ਨਿਜੀ ਮਕਸਦਾਂ ਲਈ ਵਰਤਣ ਖਾਤਰ ਉਸੇ ਨਾਂ ਵਾਲੀ ਵੱਖਰੀ ਜਥੇਬੰਦੀ ਖੜ੍ਹੀ ਕਰਦਾ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਵੀ ਆਪਣੇ ਮੁਢਲੇ ਸਮੇਂ ਤੋਂ ਹੀ ਇਸ ਤਰ੍ਹਾਂ ਦੇ ਮੁਕਾਬਲੇ ਤੇ ਜਥੇਬੰਦੀਆਂ ਬਣਨ ਦੇ ਵਰਤਾਰੇ ਦਾ ਸਾਹਮਣਾ ਕਰਨਾ ਪਿਆ ਹੈ। ਜਥੇਬੰਦੀ ਦੀਆਂ ਪਹਿਲੀਆਂ ਚੋਣਾਂ ਦੌਰਾਨ ਹੀ ਤਰਕਸ਼ੀਲ ਸੁਸਾਇਟੀ ਦੇ ਇੱਕ ਮੁੱਖ ਆਗੂ ਮੇਘ ਰਾਜ ਮਿੱਤਰ ਨਾਲ ਉਸ ਇਲਾਕੇ ਦੇ ਸਾਥੀਆਂ ਦੇ ਉਸਦੀ ਕਾਰਜਸ਼ੈਲੀ ਅਤੇ ਵਿਅਕਤੀਵਾਦੀ ਝੁਕਾਵਾਂ ਕਾਰਨ ਮਤਭੇਦ ਪੈਦਾ ਹੋ ਗਏ। ਇਸਦੇ ਸਿੱਟੇ ਵਜੋਂ ਸੋਸਾਇਟੀ ਦੀਆਂ ਪਹਿਲੀਆਂ ਆਮ ਚੋਣਾਂ ਹੀ ਬਰਨਾਲਾ ਇਲਾਕੇ ਵਿੱਚ ਦੋ ਗਰੁੱਪ ਬਣਕੇ ਲੜੀਆਂ ਗਈਆਂ ਜਿਸ ਵਿੱਚ ਮੇਘ ਰਾਜ ਮਿੱਤਰ ਅਤੇ ਉਸਦੇ ਸਾਥੀ ਸਟੇਟ ਕਮੇਟੀ ਲਈ ਚੁਣੇ ਜਾਣ ਵਿੱਚ ਸਫ਼ਲ ਨਾ ਹੋ ਸਕਦੇ। ਇਥੇ ਲੋੜ ਇਸ ਗੱਲ ਦੀ ਸੀ ਕਿ ਸ੍ਰੀ ਮੇਘ ਰਾਜ ਜੀ ਇਸ ਵਰਤਾਰੇ ਦਾ ਤਰਕਸੰਗਤ ਵਿਸ਼ਲੇਸ਼ਣ ਕਰਦੇ ਕਿ ਕਿਹੜੇ ਕਾਰਨਾਂ ਕਰਕੇ ਉਹਨਾਂ ਨੂੰ ਨੇੜਿਓਂ ਜਾਣਨ ਵਾਲੇ ਸਾਥੀ ਹੀ ਉਹਨਾਂ ਦੇ ਵਿਰੋਧ ਵਿੱਚ ਜਾ ਖੜ੍ਹੇ ਹੋਏ ; ਅਤੇ ਆਪਣੇ ਉਹਨਾ ਵਿਅਕਤੀਵਾਦੀ ਝੁਕਾਵਾਂ ਤੇ ਕਾਬੂ ਪਾਉਂਦੇ ਜਿਸ ਸਦਕਾ ਉਹਨਾਂ ਦਾ ਐਨਾ ਵਿਰੋਧ ਹੋਇਆ ਜਾਂ ਉਹ ਆਪਣੀ ਕਾਰਜਸ਼ੈਲੀ ਅਤੇ ਵਿਅਕਤੀਵਾਦੀ ਝੁਕਾਵਾਂ ਨੂੰ ਦਰੁਸਤ ਸਿੱਧ ਕਰਦੇ। ਪਰ ਅਫ਼ਸੋਸ ਕਿ ਅਜਿਹਾ ਕਰਨ ਦੀ ਬਜਾਏ ਮੇਘ ਰਾਜ ਅਤੇ ਸੁਰਜੀਤ ਤਲਵਾਰ ਨੇ



ਆਪਣੀ ਇੱਕ ਵੱਖਰੀ ਤਰਕਸ਼ੀਲ ਸੁਸਾਇਟੀ ਖੜ੍ਹੀ ਕਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ। ਇਹਨਾਂ ਚੋਣਾਂ ਤੋਂ ਬਾਅਦ ਬਣੀ ਨਵੀ ਸੂਬਾ ਕਮੇਟੀ ਦੇ ਵੱਖ ਵੱਖ ਇਲਾਕਿਆਂ ਵਿੱਚੋਂ ਚੁਣਕੇ ਆਏ ਸਾਥੀਆਂ ਵੱਲੋਂ ਮੇਘ ਰਾਜ ਨੂੰ ਉਸ ਦੁਆਰਾ ਮੁਢਲੇ ਦੌਰ ਵਿੱਚ ਕੀਤੇ ਕੰਮ ਨੂੰ ਧਿਆਨ ਵਿੱਚ ਰੱਖਦਿਆਂ ਸਨਮਾਨਯੋਗ ਅਹੁਦਾ ਦੇਣ ਦੀਆਂ ਪੇਸ਼ਕਸ਼ਾਂ ਵੀ ਕੀਤੀਆਂ ਗਈਆਂ, ਪ੍ਰੰਤੂ ਸ੍ਰੀ ਮੇਘ ਰਾਜ ਤੇ ਚੋਣਾਂ ਵਿੱਚੋਂ ਹਾਰ ਜਾਣ ਦੀ ਨਿਰਾਸ਼ਤਾ ਅਤੇ ਸਵੈਮਾਨ ਤੇ ਲੱਗੀ ਮਨੋਵਿਗਿਆਨਕ ਸੱਟ ਬਹੁਤ ਜਿਆਦਾ ਸੀ ਅਤੇ ਉਸਨੂੰ ਆਪਣੇ ਮੁਕਾਬਲੇ ਸੁਸਾਇਟੀ ਦੇ ਬਾਕੀ ਮੈਂਬਰਾਂ ਦੀ ਯੋਗਤਾ ਨਿਗੂਣੀ ਜਾਪਦੀ ਸੀ ਜਿਸ ਵਿੱਚੋਂ ਉਸਨੇ ਤਰਕਸ਼ੀਲ ਲਹਿਰ ਦੇ ਹਿਤਾਂ ਦਾ ਰਤਾ ਵੀ ਖਿਆਲ ਰੱਖਣ ਦੀ ਬਜਾਏ ਆਪਣੀ ਵੱਖਰੀ ਸੁਸਾਇਟੀ ਖੜ੍ਹੀ ਕਰਨ ਨੂੰ ਵਧੇਰੇ ਠੀਕ ਸਮਝਿਆ।

ਚਾਹੇ ਪਹਿਲੀਆਂ ਜਥੇਬੰਦਕ ਚੋਣਾਂ ਦੌਰਾਨ ਚੁਣਕੇ ਬਣੀਆਂ ਇਲਾਕਾ ਇਕਾਈਆਂ ਵਿੱਚੋਂ ਕੋਈ ਇਕਾਈ ਮੇਘ ਰਾਜ ਮਿੱਤਰ ਨਾਲ ਨਹੀਂ ਗਈ ਪਰ ਤਰਕਸ਼ੀਲ ਲਹਿਰ ਨਾਲ ਸਬੰਧਿਤ ਕਿਤਾਬਾਂ ਪੜ੍ਹਕੇ ਉਸਦੇ ਸਿੱਧੇ ਸੰਪਰਕ ਵਿੱਚ ਆਉਣ ਵਾਲੇ ਕੁਝ ਵਿਅਕਤੀਆਂ ਨੂੰ ਮੈਂਬਰ ਬਣਾ ਕੇ ਉਸਨੇ ਅਤੇ ਸੁਰਜੀਤ ਤਲਵਾਰ ਨੇ ਇੱਕ ਵੱਖਰੀ ਤਰਕਸ਼ੀਲ ਸੁਸਾਇਟੀ ਖੜ੍ਹੀ ਕਰ ਲਈ।

ਇਸ ਤਰ੍ਹਾਂ ਦੋ ਤਰਕਸ਼ੀਲ ਸੁਸਾਇਟੀਆਂ ਦੇ ਰੌਲੇ ਨਾਲ ਤਰਕਸ਼ੀਲ ਲਹਿਰ ਦੇ ਹਮਦਰਦਾਂ/ਸ਼ੁਭਚਿੰਤਕਾਂ ਵਿੱਚ ਚਿੰਤਾ ਪੈਦਾ ਹੋਣੀ ਸੁਭਾਵਿਕ ਹੀ ਸੀ, ਕਿਉਂਕਿ ਆਮ ਲੋਕਾਂ ਦੇ ਮਨਾਂ ਵਿੱਚ ਇਸਦਾ ਬਹੁਤ ਗਲਤ ਪ੍ਰਭਾਵ ਬਣਦਾ ਸੀ। ਉਹ ਸੋਚਦੇ ਸਨ ਕਿ ਜੇ ਤਰਕਸ਼ੀਲ ਕਾਰਕੁੰਨ ਵੀ ਆਪਣੀ ਭਾਵਨਾਵਾਂ ਨੂੰ ਪਾਸੇ ਰੱਖ ਕੇ ਆਪਣੇ ਮਤਭੇਦ ਤਰਕ ਦੇ ਆਧਾਰ ਤੇ ਹੱਲ ਨਹੀਂ ਕਰ ਸਕਦੇ ਤਾਂ ਉਹ ਕਾਹਦੇ ਤਰਕਸ਼ੀਲ ਹਨ। ਅਗਾਂਹਵਧੂ ਕਾਰਜਾਂ ਨਾਲ ਪ੍ਰਣਾਈਆਂ ਹੋਰ ਜਥੇਬੰਦੀਆਂ ਦੀਆਂ ਟੁੱਟਾਂ ਫੁੱਟਾਂ ਤੋਂ ਵੀ ਲੋਕ ਕਾਫ਼ੀ ਦੁਖੀ ਸਨ ਸੋ ਉਹ ਨਹੀ ਚਾਹੁੰਦੇ ਸਨ ਕਿ ਤਰਕਸ਼ੀਲ ਸੁਸਾਇਟੀ ਵਿੱਚ ਵੀ ਅਜਿਹਾ ਕੁਝ ਵਾਪਰੇ। 'ਤਰਕਸ਼ੀਲ ਸੁਸਾਇਟੀ ਪੰਜਾਬ' ਦੇ ਮੇਘ ਰਾਜ ਮਿੱਤਰ ਨਾਲ ਕੋਈ ਵਿਚਾਰਧਾਰਕ ਮਤਭੇਦ ਨਹੀਂ ਸਨ ਸਗੋਂ ਆਪਣੇ ਕੁਝ ਨਿੱਜਵਾਦੀ ਝੁਕਾਵਾਂ ਕਾਰਨ ਹੀ ਉਹ ਨਿਖੇੜੇ ਦੀ ਹਾਲਤ ਵਿੱਚ ਪਿਆ ਸੀ ਅਤੇ ਸਾਰਿਆਂ ਵੱਲੋਂ ਕੋਸ਼ਿਸ਼ਾਂ ਕਰਨ ਦੇ ਬਾਵਜੂਦ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਛੱਡ ਕੇ ਜਾਣ ਦਾ ਫੈਸਲਾ ਵੀ ਉਸਦਾ ਆਪਣਾ ਹੀ ਸੀ। ਸੋ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਉਸ ਨਾਲ ਏਕਤਾ ਦੀ ਗੱਲਬਾਤ ਕਰਨ ਵਿੱਚ ਕੋਈ ਇਤਰਾਜ਼ ਨਹੀਂ ਸੀ। ਦੂਜੇ ਪਾਸੇ ਮੇਘ ਰਾਜ ਮਿੱਤਰ/ਸੁਰਜੀਤ ਤਲਵਾਰ ਕੋਲ ਇਸ ਗੱਲ ਦਾ ਕੋਈ ਜਵਾਬ ਨਹੀ ਸੀ ਕਿ ਉਹਨਾਂ ਨੇ ਆਪਣੀ ਵੱਖਰੀ ਜਥੇਬੰਦੀ ਕਿਉਂ ਖੜ੍ਹੀ ਕੀਤੀ ਹੈ। ਸੋ ਏਕਤਾ ਕਰਵਾਉਣ ਦੀ ਗੱਲ ਤਰਕਸ਼ੀਲ ਲਹਿਰ ਦੇ ਹਮਦਰਦਾਂ ਵਲੋਂ ਅਕਸਰ ਹੀ ਛੇੜੀ ਜਾਂਦੀ ਰਹੀ ਜਿਸਦੇ ਸਿੱਟੇ ਵਜੋਂ ਅਤੇ ਗੁਰਸ਼ਰਨ ਭਾਜੀ, ਪ੍ਰੋ. ਜਗਮੋਹਨ ਸਿੰਘ ਆਗੂ ਜਮਹੂਰੀ ਅਧਿਕਾਰ ਸਭਾ ਅਤੇ ਹਰਿਆਣੇ ਤੋਂ ਸ੍ਰੀ ਬਲਬੀਰ ਸੈਣੀ ਦੇ ਯਤਨਾਂ ਸਦਕਾ ਇੱਕ ਮੀਟਿੰਗ ਪ੍ਰੋ. ਜਗਮੋਹਨ ਸਿੰਘ ਦੇ ਘਰ ਮਿਤੀ 20-9-86 ਨੂੰ ਲੁਧਿਆਣਾ ਵਿਖੇ ਹੋਈ। ਇਸ ਵਿੱਚ ਮੇਘ ਰਾਜ ਅਤੇ ਸੁਰਜੀਤ ਤਲਵਾਰ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਏਕਤਾ ਲਈ ਸਹਿਮਤ ਹੋ ਗਏ। ਇਸ ਸਹਿਮਤੀ ਨੂੰ ਪ੍ਰੋ. ਜਗਮੋਹਨ ਸਿੰਘ ਨੇ ਲਿਖਤੀ ਰੂਪ ਦਿੱਤਾ ਪਰ ਕੁਝ ਦਿਨ ਬਾਅਦ ਹੀ ਬਿਨਾਂ ਕੋਈ ਠੋਸ ਕਾਰਨ ਦੱਸਿਆਂ ਮੇਘ ਰਾਜ ਅਤੇ ਸੁਰਜੀਤ ਤਲਵਾਰ ਉਸ ਦਿਨ ਵਾਲੇ ਸਮਝੌਤੇ ਤੋਂ ਮੁੱਕਰ ਗਏ।

ਇਸਤੋਂ ਬਾਅਦ ਤਰਕਸ਼ੀਲ ਲਹਿਰ ਦੇ ਵਰਕਰਾਂ ਅਤੇ ਹਮਦਰਦਾਂ ਦੇ ਦਬਾਅ ਹੇਠ ਉਹਨਾਂ ਨੂੰ ਏਕਤਾ ਲਈ ਫੇਰ ਹੁੰਗਾਰਾ ਭਰਨਾ ਪਿਆ ਅਤੇ 20-8-89 ਨੂੰ ਫੇਰ ਵਾਪਸੀ ਦਾ ਅਮਲ ਸ਼ੁਰੂ ਕੀਤਾ ਗਿਆ, ਸਿੱਟੇ ਵਜੋਂ ਸਾਂਝਾ ਇਜਲਾਸ ਹੋਇਆ ਅਤੇ ਇੱਕੋ ਇੱਕ ਤਰਕਸ਼ੀਲ ਸੁਸਾਇਟੀ ਬਣ ਗਈ। ਇਸਤੇ ਤਰਕਸ਼ੀਲ ਲਹਿਰ ਦੇ ਸਾਰੇ ਸੰਗੀਆਂ ਨੂੰ ਅਥਾਹ ਖੁਸ਼ੀ ਹੋਈ। ਇਸ ਏਕਤਾ ਦੀ ਕਾਰਵਾਈ ਵਿੱਚ ਸੁਰਜੀਤ ਤਲਵਾਰ ਸ਼ਾਮਲ ਨਹੀਂ ਸੀ ਕਿਉਂਕਿ ਦੂਸਰੀ ਜਥੇਬੰਦੀ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੀ ਬਰਨਾਲਾ ਇਕਾਈ ਵਲੋਂ ਘਟੀਆ ਆਚਰਣ ਦੇ ਦੋਸ਼ਾਂ ਅਧੀਨ ਉਸਦੀ ਮੈਂਬਰਸ਼ਿਪ ਖਾਰਜ ਕਰ ਦਿੱਤੀ ਗਈ ਸੀ ਜਿਸ ਫੈਸਲੇ ਵਿੱਚ ਮੇਘ ਰਾਜ ਮਿੱਤਰ ਵੀ ਸ਼ਾਮਲ ਸੀ। ਪਰ ਕੁਝ ਦਿਨਾਂ ਬਾਅਦ ਮੇਘ ਰਾਜ ਨੇ ਇਸੇ ਸੁਰਜੀਤ ਤਲਵਾਰ ਨਾਲ ਰਲਕੇ ਮੁੜ ਆਪਣੇ ਤੌਰ ਤੇ ਵੱਖਰੀਆਂ ਕਾਰਵਾਈਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਖੈਰ ਇਸ ਵਾਰ ਉਹਨਾਂ ਦੀ ਅਸਲੀਅਤ ਬਹੁਤ ਹੱਦ ਤੀਕ ਸਪਸ਼ਟ ਹੋ ਗਈ ਕਿ ਕਿਵੇਂ ਉਹਨਾਂ ਨੂੰ ਤਰਕਸ਼ੀਲ ਲਹਿਰ ਦੇ ਹਿਤਾਂ ਦੀ ਬਜਾਏ ਆਪਣੇ ਛੋਟੇ ਮੋਟੇ ਜਾਤੀ ਹਿਤ ਵੱਧ ਪਿਆਰੇ ਹਨ।

ਇਸਤੋਂ ਅੱਗੇ ਸਵਾਲ ਪੈਦਾ ਹੁੰਦਾ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਏਕੇ ਲਈ ਭਰਪੂਰ ਕੋਸ਼ਿਸ਼ਾਂ ਹੋਣ ਦੇ ਬਾਵਜੂਦ ਮੇਘ ਰਾਜ ਵਰਗੇ ਕੁਝ ਵਿਅਕਤੀਆਂ ਵਲੋਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਜਾਂ ਤਰਕਸ਼ੀਲ ਸੁਸਾਇਟੀ ਭਾਰਤ ਦੇ ਨਾਮ ਦਾ ਦੁਬਾਰਾ ਵੱਖਰਾ ਥੜ੍ਹਾ ਕਿਉਂ ਕਾਇਮ ਰੱਖਿਆ ਜਾਂਦਾ ਰਿਹਾ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮੇਘ ਰਾਜ ਹੋਰਾਂ ਦੇ ਸੰਪਰਕ ਵਿੱਚ ਆਉਣ ਵਾਲੇ ਬਹੁਤੇ ਸੁਹਿਰਦ ਵਿਅਕਤੀ ਸਮੇਂ ਸਮੇਂ ਤੇ ਸਾਡੀ ਜਥੇਬੰਦੀ ਨਾਲ ਜੁੜਦੇ ਰਹੇ। ਪਰ ਉੱਧਰ ਰਹੇ ਕੁਝ ਵਿਅਕਤੀ ਜਾਤੀ ਤੌਰ ਤੇ ਐਨੇ ਗਲਤ ਰੁਝਾਨਾਂ ਅਤੇ ਨੁਕਸਾਂ ਦਾ ਸ਼ਿਕਾਰ ਸਨ ਕਿ ਉਹਨਾਂ ਨੂੰ ਸਾਡੀ ਜਥੇਬੰਦੀ ਦਾ ਮਾਹੌਲ ਅਤੇ ਕਾਰਜਵਿਧੀ ਰਾਸ ਨਹੀਂ ਆ ਸਕਦੀ ਸੀ

ਅਤੇ ਨਾ ਹੀ ਸਾਨੂੰ ਉਹਨਾਂ ਦੇ ਜਾਤੀ ਨੁਕਸਾਂ ਨੂੰ ਦੂਰ ਕੀਤੇ ਬਗੈਰ ਤਰਕਸ਼ੀਲ ਸੁਸਾਇਟੀ ਪੰਜਾਬ ਵਿੱਚ ਸ਼ਾਮਲ ਕਰਕੇ ਸਾਡਾ ਤਰਕਸ਼ੀਲ ਆਦਰਸ਼ਾਂ ਨੂੰ ਪ੍ਰਣਾਈ ਜਥੇਬੰਦੀ ਵਾਲਾ ਨਕਸ਼ਾ ਬਰਬਾਦ ਕਰਨਾ ਪੁਗਦਾ ਸੀ।

ਇਸ ਤਰ੍ਹਾਂ ਦੇ ਜਾਤੀ ਨੁਕਸਾਂ ਦੇ ਇੱਕ ਉਘੜਵੇਂ ਨਮੂਨੇ ਵਜੋਂ ਰਮੇਸ਼ ਤਾਂਗੜੀ ਨੂੰ ਦੇਖਿਆ ਜਾ ਸਕਦਾ ਹੈ ਜਿਸਨੇ ਪਿੱਛੇ ਜਿਹੇ ਇੱਕ ਧਾਰਮਿਕ ਤਰਕਸ਼ੀਲ ਸੁਸਾਇਟੀ ਬਨਾਉਣ ਦਾ ਐਲਾਨ ਕਰਕੇ ਆਪਣੀ ਬਿਮਾਰ ਸੋਚ ਦਾ ਸਪਸ਼ਟ ਪ੍ਰਗਟਾਵਾ ਕੀਤਾ ਹੈ। ਰਮੇਸ਼ ਤਾਂਗੜੀ 20-8-89 ਨੂੰ ਹੋਈ ਏਕਤਾ ਦੌਰਾਨ ਮੇਘ ਰਾਜ ਹੋਰਾਂ ਦੀ ਧਿਰ ਵਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਵਿੱਚ ਸ਼ਾਮਲ ਹੋਇਆ। ਕੁਝ ਸਮੇਂ ਬਾਅਦ ਉਸ ਬਾਰੇ ਸੂਬਾ ਆਗੂਆਂ ਕੋਲ ਸ਼ਿਕਾਇਤ ਆਈ ਕਿ ਉਸ ਵਲੋਂ ਆਪਣੇ ਪਾਸ ਆਉਣ ਵਾਲੇ ਮਾਨਸਿਕ ਕੇਸਾਂ ਪਾਸੋਂ ਆਮ ਸਾਧਾਂ ਦੀ ਤਰ੍ਹਾਂ ਮੱਥਾ ਟਿਕਾਇਆ ਜਾਂਦਾ ਹੈ ਅਤੇ ਪੈਸੇ ਵਸੂਲੇ ਜਾਂਦੇ ਹਨ। ਜਦ ਉਸਨੂੰ ਇਸ ਗੱਲ ਦੀ ਭਿਣਕ ਪਈ ਕਿ ਉਸਦੀ ਇਸ ਘਟੀਆ ਕਾਰਵਾਈ ਬਾਰੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਆਗੂ ਟੀਮ ਨੂੰ ਪਤਾ ਲੱਗ ਚੁੱਕਾ ਹੈ ਤਾਂ ਉਸਨੇ ਇਸ ਬਾਰੇ ਹੋਣ ਵਾਲੀ ਪੜਤਾਲ ਦਾ ਸਾਹਮਣਾ ਕਰਨ ਦੀ ਥਾਂ ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ.) ਨਾਲੋਂ ਹੀ ਨਾਤਾ ਤੋੜ ਲਿਆ ਅਤੇ ਮੁੜ ਮੇਘ ਰਾਜ ਹੋਰਾਂ ਦੀ ਤਰਕਸ਼ੀਲ ਸੁਸਾਇਟੀ ਭਾਰਤ ਦਾ ਝੰਡਾ ਜਾ ਚੁੱਕਿਆ ਅਤੇ ਜਨਰਲ ਸਕੱਤਰ ਬਣ ਗਿਆ। ਅਫ਼ਸੋਸ ਕਿ ਮੇਘ ਰਾਜ ਹੋਰਾਂ ਨੇ ਉਸਦੀ ਅਸਲੀਅਤ ਨੂੰ ਜਾਣਦੇ ਬੁਝਦੇ ਹੋਏ ਵੀ ਖੁਸ਼ੀ ਖੁਸ਼ੀ ਆਪਣੇ ਵਿੱਚ ਸ਼ਾਮਲ ਕਰ ਲਿਆ ਸ਼ਾਇਦ ਉਹਨਾਂ ਲਈ ਸਾਧਾਂ ਵਾਂਗ ਸ਼ਕਤੀ ਹੋਣ ਦਾ ਦਾਅਵਾ ਕਰਕੇ ਮੱਥਾ ਟਿਕਾਉਣਾ ਕੋਈ ਮਾੜੀ ਗੱਲ ਨਹੀਂ ਸੀ।

ਇਸ ਤੋਂ ਇਲਾਵਾ ਇਸ ਵਿਅਕਤੀ ਵਲੋਂ ਆਪਣੀ ਘਰ ਵਾਲੀ ਦੇ ਨਾਮ ਹੇਠ ਕੀਤੀ ਜਾਂਦੀ ਪੱਤਰਕਾਰੀ ਤਹਿਤ ਅੱਤਵਾਦੀਆਂ ਤੋਂ ਇਸ਼ਤਿਹਾਰ ਲੈਣ ਅਤੇ ਲਗਵਾਉਣ ਵਿੱਚ ਜੋਰ ਸ਼ੋਰ ਨਾਲ ਕੀਤੀ ਜਾਂਦੀ ਭੱਜ ਦੌੜ ਦਾ ਵੀ ਪਤਾ ਲਗਦਾ ਰਿਹਾ।

ਖੈਰ ਕੁਝ ਸਮੇਂ ਬਾਅਦ ਇਸੇ ਸ੍ਰੀਮਾਨ ਨੇ ਇੱਕ ਹੋਰ ਵੱਡਾ ਕਾਰਨਾਮਾ ਕਰ ਮਾਰਿਆ ਜਿਸਦੀ ਖਬਰ ਪਟਿਆਲਾ ਤੋਂ ਛਪਦੇ ਅਖਬਾਰ 'ਚੜ੍ਹਦੀ ਕਲਾ' 1 ਮਈ 1995 ਵਿੱਚ ਇਸ ਸਿਰਲੇਖ ਅਧੀਨ ਛਪੀ ਅਤੇ ਕੇਸ ਦਰਜ ਹੋਇਆ ਹੈ :–

'ਪਹਿਲਾਂ ਜੋਬਨ, ਫਿਰ ਧਨ ਲੁਟਾਇਆ,
ਆਖਰ ਤਾਂਗੜੀ ਨੂੰ ਥਾਣੇ ਫਸਾਇਆ।'

ਇਸ ਖਬਰ ਵਿੱਚ ਇਹ ਦੱਸਿਆ ਗਿਆ ਸੀ ਕਿ ਕਿਵੇਂ ਰਮੇਸ਼ ਤਾਂਗੜੀ ਵੱਲੋਂ ਇੱਕ ਅਧਿਆਪਕਾ ਪਾਸੋਂ ਉਸਦੇ ਭਰਾ ਨੂੰ ਪੁਲੀਸ ਵਿੱਚ ਭਰਤੀ ਕਰਵਾਉਣ ਦਾ ਝਾਂਸਾ ਦੇ ਕੇ ਪੰਜਾਹ ਹਜ਼ਾਰ ਰੁਪਏ ਬਟੋਰ ਲਏ ਗਏ। ਜਦ ਉਸਨੂੰ ਨੌਕਰੀ ਨਾ ਮਿਲ ਸਕੀ ਤਾਂ ਠੱਗਿਆ ਗਿਆ ਵਿਅਕਤੀ ਅਤੇ ਅਧਿਆਪਕਾ ਬੋਹਾ ਦੀ ਪੰਚਾਇਤ ਨੂੰ ਮਿਲੇ ਜਿੱਥੇ ਤਾਂਗੜੀ ਨੇ ਆਪਣਾ ਕਸੂਰ ਮੰਨਿਆ ਅਤੇ ਪੈਸੇ ਵਾਪਸ ਕਰਨ ਜਾਂ ਆਪਣਾ ਮਕਾਨ ਉਸ ਦੇ ਨਾਮ ਕਰਵਾਉਣ ਦਾ ਲਾਰਾ ਲਾਇਆ। ਪਰ ਬਾਅਦ ਵਿੱਚ ਪੈਸੇ ਦੇਣ ਤੋਂ ਸਾਫ਼ ਮੁੱਕਰ ਗਿਆ ਅਤੇ ਉਲਟਾ ਜਾਨੋਂ ਮਾਰਨ ਦੀਆਂ ਧਮਕੀਆਂ ਦੇਣ ਲੱਗਾ, ਇਸ ਤੇ ਬੋਹਾ ਪੁਲੀਸ ਨੇ ਉਸ ਦੇ ਖਿਲਾਫ਼ ਮੁਕੱਦਮਾ ਨੰਬਰ 37 ਮਿਤੀ 26-4-95 ਧਾਰਾ 420/506 I. P. C. ਤਹਿਤ ਕੇਸ ਦਰਜ ਕਰ ਕੇ ਗ੍ਰਿਫਤਾਰ ਕਰ ਲਿਆ। ਤਫ਼ਤੀਸ਼ ਦੌਰਾਨ ਰਮੇਸ਼ ਤਾਂਗੜੀ ਨੇ ਇਸ ਠੱਗੀ ਤੋਂ ਬਿਨਾਂ ਇਹ ਵੀ ਮੰਨਿਆ ਕਿ ਉਸ ਦੇ ਉਕਤ ਅਧਿਆਪਕਾ ਨਾਲ ਲੰਮੇ ਸਮੇਂ ਤੋਂ ਨਜਾਇਜ਼ ਸਬੰਧ ਚੱਲੇ ਆ ਰਹੇ ਸਨ। ਖਬਰ ਦੇ ਅੰਤ ਵਿੱਚ ਲੋਕਾਂ ਦੀ ਮੰਗ ਰੱਖੀ ਗਈ ਸੀ ਕਿ ਅਜਿਹੇ ਘਟੀਆ ਹਰਕਤਾ ਵਾਲੇ ਟੀਚਰ ਨੂੰ ਤੁਰੰਤ ਡਿਸਮਿਸ ਕੀਤਾ ਜਾਵੇ।

ਇਸਤੋਂ ਬਾਅਦ ਵੀ ਇਸਨੇ ਆਪਣੇ ਕੁਕਰਮਾਂ ਨੂੰ ਤਰਕਸ਼ੀਲਾ ਦਾ ਲੇਬਲ ਲਾ ਕੇ ਲੁਕਾਉਣ ਦੀ ਕੋਸ਼ਿਸ਼ ਨਹੀਂ ਛੱਡੀ! ਤਰਕਸ਼ੀਲਾ ਦੇ ਸਮਾਜ ਵਿੱਚ ਬਣੇ ਮਾਣ–ਤਾਣ ਨੂੰ ਵਰਤਣ ਖਾਤਰ ਪਿਛਲੇ ਦਿਨੀ ਆਪਣੀ ਨਵੀਂ ਤਰਕਸ਼ੀਲ ਸੁਸਾਇਟੀ ਕਾਇਮ ਕਰਨ ਦਾ ਐਲਾਨ ਦੇ ਮਾਰਿਆ। ਚਾਹੇ ਲੋਕ ਉਸਦੇ ਕਿਰਦਾਰ ਤੋਂ ਚੰਗੀ ਤਰ੍ਹਾਂ ਵਾਕਿਫ਼ ਹੋਣ ਕਰਕੇ ਉਸਨੂੰ ਮੂੰਹ ਨਹੀਂ ਲਗਾਉਣ ਲੱਗੇ, ਪਰ ਇਸ ਐਲਾਨ ਤੋਂ ਇਹ ਜਰੂਰ ਪਤਾ ਲਗਦਾ ਹੈ ਕਿ ਤਰਕਸ਼ੀਲ ਸ਼ਬਦ ਨਾਲ ਜੁੜੇ ਮਾਣ ਨੂੰ ਵਰਤਣ ਲਈ ਘਟੀਆ ਕਿਸਮ ਦੇ ਆਦਮੀ ਵੀ ਕਿਸ ਕਿਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਕਰ ਸਕਦੇ ਹਨ।

ਰਮੇਸ਼ ਤਾਂਗੜੀ ਤਾਂ ਚਾਹੇ ਖੁਦ ਹੀ ਧਰਮ ਪ੍ਰਤੀ ਪਹੁੰਚ ਤੋਂ ਤਰਕਸ਼ੀਲ ਸੁਸਾਇਟੀ ਦੇ ਸਿਧਾਂਤਕ ਵਿਰੋਧ ਵਿੱਚ ਖੜ੍ਹਾ ਹੋ ਗਿਆ ਹੈ ਅਤੇ ਸਾਰੇ ਲੋਕਾਂ ਨੂੰ ਸਪਸ਼ਟ ਹੋ ਗਿਆ ਹੈ ਕਿ ਅਜਿਹੇ ਕਿਰਦਾਰ ਵਾਲਾ ਵਿਅਕਤੀ ਭੇਖੀ ਹੀ ਹੋ ਸਕਦਾ ਹੈ ਤਰਕਸ਼ੀਲ ਨਹੀ, ਪ੍ਰੰਤੂ ਕੁਝ ਅਜਿਹੇ ਵਿਅਕਤੀ ਵੀ ਹਨ ਜੋ ਸਿਧਾਂਤਕ ਤੌਰ ਤੇ ਤਰਕਸ਼ੀਲ ਪਹੁੰਚ ਅਪਨਾਉਂਦੇ ਅਤੇ ਪ੍ਰਚਾਰਦੇ ਜਾਪਦੇ ਹਨ ਪਰ ਉਹਨਾਂ ਦੇ ਨਿਜੀ ਜੀਵਨ ਐਸੇ ਦੋਸ਼ਪੂਰਨ ਹਨ ਕਿ ਉਹ ਅਸਲ ਵਿੱਚ ਸਮੁੱਚੀ ਤਰਕਸ਼ੀਲ ਲਹਿਰ ਲਈ ਬਦਨਾਮੀ ਦਾ ਕਾਰਨ ਬਣਦੇ ਹਨ। ਆਮ ਆਦਮੀ ਸੋਚਦਾ ਹੈ ਕਿ ਜੇ ਇਸ ਤਰਕਸ਼ੀਲ ਕਹਾਉਂਦੇ ਆਦਮੀ ਦਾ ਕਿਰਦਾਰ ਅਜਿਹਾ ਹੈ ਤਾਂ ਹੋਰ ਤਰਕਸ਼ੀਲ ਵੀ ਇਹੋ ਜਿਹੇ ਹੀ ਹੁੰਦੇ ਹੋਣਗੇ, ਕਿਉਂਕਿ ਇੱਕ ਸਧਾਰਨ ਆਦਮੀ ਨਹੀਂ ਜਾਣਦਾ ਹੁੰਦਾ ਕਿ ਇਹ ਕਥਿਤ



ਤਰਕਸ਼ੀਲ ਵਿਅਕਤੀ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਸਬੰਧਿਤ ਹੈ ਜਾਂ ਨਹੀਂ। ਇਸ ਤਰ੍ਹਾਂ ਅਜਿਹਾ ਮਾੜੇ ਕਿਰਦਾਰ ਵਾਲਾ ਅਖੌਤੀ ਤਰਕਸ਼ੀਲ ਵਿਅਕਤੀ ਕਿਸੇ ਗੈਰ ਤਰਕਸ਼ੀਲ ਵਿਅਕਤੀ ਨਾਲੋਂ ਤਰਕਸ਼ੀਲ ਵਿਚਾਰਧਾਰਾ ਦਾ ਵਧੇਰੇ ਨੁਕਸਾਨ ਕਰਦਾ ਹੈ।

ਸਾਨੂੰ ਅਕਸਰ ਅਜਿਹੇ ਸਵਾਲ ਕੀਤੇ ਜਾਂਦੇ ਹਨ ਕਿ ਫਲਾਂ ਫਲਾਂ ਵਿਅਕਤੀ ਵੀ ਤਰਕਸ਼ੀਲਤਾ ਦਾ ਪ੍ਰਚਾਰ ਕਰਦੇ ਹਨ, ਤੁਸੀ ਉਹਨਾਂ ਨੂੰ ਆਪਣੀ ਜਥੇਬੰਦੀ ਨਾਲ ਕਿਉਂ ਨਹੀਂ ਲੈਂਦੇ ? ਪਰ ਸੋਚਣ ਵਾਲੀ ਗੱਲ ਇਹ ਹੈ ਕਿ ਜੇ ਕੋਈ ਵਿਅਕਤੀ 3.25 ਲੱਖ ਰੁਪਏ ਦੇ ਗਬਨ ਦੇ ਦੋਸ਼ ਅਧੀਨ ਸਸਪੈਂਡ ਹੋ ਜਾਵੇ ਅਤੇ ਫਿਰ ਤਰਕਸ਼ੀਲਤਾ ਦੇ ਵਿਸ਼ੇ ਉੱਪਰ ਲੇਖ ਅਤੇ ਕਿਤਾਬਾਂ ਲਿਖੇ (ਸੁਰਜੀਤ ਤਲਵਾਰ) ਤਾਂ ਉਸਨੂੰ ਕੀ ਕਿਹਾ ਜਾਵੇਗਾ ? ਕੀ ਜਦ ਸੁਸਾਇਟੀ ਦੇ ਨਾਮ ਤੇ ਕਿਤਾਬਾਂ, ਕੈਸੇਟਾਂ ਅਤੇ ਜਾਦੂ ਦੇ ਟਰਿੱਕਾਂ ਤੋਂ ਇਕੱਤਰ ਕੀਤਾ ਪੈਸਾ ਜਾਂ ਮੁਨਾਫ਼ਾ ਆਪਣੇ ਘਰੋਂ ਘਰੀਂ ਲਿਜਾਕੇ–ਭਾਵ ਜੋ ਟਰਿੱਕ ਕਰਦਾ ਹੈ, ਉਹ ਟਰਿੱਕਾਂ ਦਾ ਪੈਸਾ ਅਤੇ ਜੋ ਪ੍ਰਕਾਸ਼ਨ ਰਾਹੀਂ ਕਿਤਾਬਾਂ ਦਾ ਮੁਨਾਫ਼ਾ ਮਿਲਦਾ ਹੈ ਉਹ ਪ੍ਰਕਾਸ਼ਨ ਵਾਲੇ ਵਿਅਕਤੀ ਦੇ ਘਰ ਚਲਿਆ ਜਾਵੇ ਤਾਂ ਇਸਨੂੰ ਕੀ ਕਿਹਾ ਜਾਵੇਗਾ ? ਜਾਂ ਜਦ ਕੋਈ ਵਿਅਕਤੀ ਤਰਕਸ਼ੀਲ ਨਜ਼ਰੀਏ ਤੋਂ ਜਾਦੂ ਦੇ ਟਰਿੱਕ ਵੀ ਕਰ ਲਵੇ, ਧਾਗੇ ਤਵੀਤ ਵੀ ਕਰ ਲਵੇ, ਅੰਤਰਰਾਸ਼ਟਰੀ ਜਾਦੂਗਰ ਵੀ ਕਹਾਵੇ ਅਤੇ ਨਾਲ ਧਾਰਮਿਕ ਬੁਰਕਾ ਵੀ ਪਾਈ ਰੱਖੇ ਤਾਂ ਕੀ ਅਜਿਹਾ ਵਿਅਕਤੀ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਬਣਨ ਦੇ ਯੋਗ ਹੈ ? ਅਜਿਹੇ ਸਾਰੇ ਵਿਅਕਤੀ ਅਤੇ ਹਮੇਸ਼ਾਂ ਇਨ੍ਹਾਂ ਦਾ ਸਰਦਾਰ ਜਾਂ ਕੇਂਦਰ ਬਣੇ ਰਹੇ ਵਿਅਕਤੀ ਭਾਵ ਮੇਘ ਰਾਜ ਨੂੰ ਕੀ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਮੂਹਿਕ ਹਿਤਾਂ ਲਈ ਕੰਮ ਕਰਨ ਵਾਲੇ ਕਲਚਰ ਵਿੱਚ ਸਮੋਇਆ ਜਾ ਸਕਦਾ ਹੈ ? ਸੋ ਇਸ ਤਰਾਂ ਦੇ ਆਚਰਨ ਵਾਲੇ ਵਿਅਕਤੀ ਅਜਿਹੀਆਂ ਕਥਿਤ ਜਥੇਬੰਦੀਆਂ ਖੜੀਆਂ ਕਰਦੇ ਹੀ ਰਹਿਣਗੇ।

ਸਮੁੱਚੇ ਤੌਰ ਤੇ ਲਿਆਂ ਕੀ ਅਜਿਹੇ ਵਿਅਕਤੀਆਂ ਦਾ ਰੋਲ ਤਰਕਸ਼ੀਲ ਲਹਿਰ ਪ੍ਰਤੀ ਹਾਂ–ਪੱਖੀ ਹੈ ਜਾਂ ਨਾਂਹ–ਪੱਖੀ ? ਨਿਸਚੇ ਹੀ ਅਜਿਹੀਆਂ ਕਾਰਵਾਈਆਂ ਕਰਨ ਵਾਲੇ ਅਨਸਰਾਂ ਦਾ ਕਿਸੇ ਲੋਕ ਪੱਖੀ ਜਥੇਬੰਦੀ ਵਿੱਚ ਸ਼ਾਮਲ ਹੋਣਾ ਮਾਰੂ ਹੈ ਕਿਉਂਕਿ ਲੋਕ ਵਿਅਕਤੀਆਂ ਅਤੇ ਜਥੇਬੰਦੀਆਂ ਨੂੰ ਉਹਨਾਂ ਦੇ ਅਮਲਾਂ 'ਚੋਂ ਦੇਖਦੇ ਹਨ ਨਾ ਕਿ ਉਹਨਾਂ ਵੱਲੋਂ ਕੀਤੇ ਜਾਂਦੇ ਲਿਖਤੀ ਜਾਂ ਸਟੇਜੀ ਪ੍ਰਚਾਰ ਤੋਂ। ਜੇ ਕੋਈ ਸੁਹਿਰਦ ਵਿਅਕਤੀ ਵੀ ਕਿਸੇ ਭੁਲੇਖੇ ਵੱਸ ਅਜਿਹੇ ਵਿਅਕਤੀਆਂ ਦੀ ਅਗਵਾਈ ਵਿੱਚ ਕੰਮ ਕਰਦਾ ਹੈ ਤਾਂ ਸਪਸ਼ਟ ਹੈ ਕਿ ਉਸ ਵਿਅਕਤੀ ਵਲੋਂ ਕੀਤਾ ਗਿਆ ਕੰਮ ਵੀ ਤਰਕਸ਼ੀਲ ਵਿਚਾਰਧਾਰਾ ਦੀ ਬਜਾਏ ਇਨ੍ਹਾਂ ਵਿਅਕਤੀਆਂ ਦੀ ਸਥਾਪਤੀ ਦਾ ਸਾਧਨ ਹੀ ਬਣੇਗਾ।

ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸੁਸਾਇਟੀ ਦੇ ਮੈਂਬਰ ਸਮਾਜ ਵਿੱਚ ਹੀ ਰਹਿੰਦੇ ਹਨ, ਸੋ ਸਮਾਜ ਦੀਆਂ ਭਾਰੂ ਕਦਰਾਂ–ਕੀਮਤਾਂ ਦਾ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਦੇ ਕੁਝ ਹਿੱਸਿਆਂ ਤੇ ਅਸਰ ਪੈ ਸਕਦਾ ਹੈ। ਪਰ ਦੂਜੇ ਪਾਸੇ ਜਥੇਬੰਦੀ ਵਿੱਚ ਇਹਨਾਂ ਗਲਤ ਰੁਝਾਨਾਂ ਦੇ ਮਾਰੂ ਅਸਰਾਂ ਨੂੰ ਦੂਰ ਕਰਦੇ ਰਹਿਣ ਦੀ ਪ੍ਰਕਿਰਿਆ ਚਲਦੀ ਰਹਿੰਦੀ ਹੈ। ਜਥੇਬੰਦੀ ਦੇ ਅੰਦਰ ਅਜਿਹਾ ਕਲਚਰ ਵਿਕਸਿਤ ਕਰਨ ਦੀ ਲੋੜ ਹੁੰਦੀ ਹੈ ਜਿਸ ਅੱਗੇ ਅਜਿਹੇ ਰੁਝਾਨ ਖ਼ੁਦ–ਬ–ਖ਼ੁਦ ਖਤਮ ਹੁੰਦੇ ਰਹਿਣ। ਇਹ ਖੁਸ਼ੀ ਦੀ ਗੱਲ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ.) ਦੇ ਅੰਦਰ ਅਜਿਹਾ ਕਲਚਰ ਬਣ ਚੁੱਕਾ ਹੈ ਜਿਸ ਵਿੱਚ ਜਾਂ ਤਾਂ ਵਿਅਕਤੀ ਨੂੰ ਆਪਣੇ ਨਿੱਜਵਾਦੀ, ਮੁਨਾਫ਼ੇਵਾਦੀ, ਹਉਮੇਵਾਦੀ ਰੁਝਾਨਾਂ ਨੂੰ ਖਤਮ ਕਰਨਾ ਪੈਂਦਾ ਹੈ ਜਾਂ ਰਮੇਸ਼ ਤਾਂਗੜੀ, ਸੁਰਜੀਤ ਤਲਵਾਰ, ਮੇਘਰਾਜ ਮਿੱਤਰ ਆਦਿ ਵਾਂਗ ਇਸ ਜਥੇਬੰਦੀ ਤੋਂ ਇਹ ਕਹਿਕੇ ਕਿਨਾਰਾ ਕਰਨਾ ਪੈਂਦਾ ਹੈ ਕਿ ਉਹ 'ਅਜਿਹੀ' ਜਥੇਬੰਦੀ ਨਾਲ ਚੱਲ ਨਹੀਂ ਸਕਦੇ।

ਦੂਜੇ ਪਾਸੇ ਜੇਕਰ ਕਿਸੇ ਕਥਿਤ ਤਰਕਸ਼ੀਲ ਜਥੇਬੰਦੀ ਵਲੋਂ ਆਪਣੇ ਮੈਂਬਰਾਂ ਦੇ ਨਿੱਜਵਾਦੀ, ਮੁਨਾਫ਼ੇਵਾਦੀ ਰੁਝਾਨਾਂ ਨੂੰ ਅਣਗੌਲਿਆਂ ਕੀਤਾ ਜਾਵੇ, ਸਗੋਂ ਇਸ ਤੋਂ ਅੱਗੇ ਜਾਇਜ਼ ਠਹਿਰਾਇਆ ਜਾਵੇ ਤਾਂ ਕੀ ਹੋਵੇਗਾ ? ਇਹੀ ਕਿ ਨਿੱਜੀ ਹਿਤਾਂ ਨੂੰ ਸਮੂਹਿਕ ਹਿਤਾਂ ਨਾਲ ਮੇਲਣ ਦੀ ਬਜਾਏ ਸਮੂਹਿਕ ਹਿਤਾਂ ਨੂੰ ਨਿੱਜੀ ਹਿਤਾਂ ਨਾਲ ਮੇਲਣ ਦਾ ਰੁਝਾਨ ਪਣਪੇਗਾ, ਫਿਰ ਨਿਜੀ ਅਤੇ ਸਮੂਹਿਕ ਹਿਤਾਂ ਦਾ ਟਕਰਾ ਆਵੇਗਾ ਅਤੇ ਆਖਰ ਵਿੱਚ ਨਿਜੀ ਹਿਤਾਂ ਦਾ ਸਮੂਹਿਕ ਹਿਤਾਂ ਤੇ ਭਾਰੂ ਹੋ ਜਾਣਾ ਹੋਵੇਗਾ। ਅਜਿਹੇ ਵਿਅਕਤੀ ਲਹਿਰ ਦੀ ਸਥਾਪਤੀ ਦੀ ਬਜਾਏ ਨਿਜੀ ਤੌਰ ਤੇ 'ਮਹਾਨ ਆਦਮੀ' ਵਜੋਂ ਸਥਾਪਿਤ ਹੋਣ ਨੂੰ ਤਰਜੀਹ ਦਿੰਦੇ ਹਨ।

ਤਰਕਸ਼ੀਲ ਸੁਸਾਇਟੀ ਪੰਜਾਬ ਇਸ ਗੱਲ ਬਾਰੇ ਸੁਚੇਤ ਹੈ ਅਤੇ ਵਾਅਦਾ ਕਰਦੀ ਹੈ ਕਿ ਉਹ ਅਜਿਹੇ ਗਲਤ ਵਿਅਕਤੀਆ ਅਤੇ ਰੁਝਾਨਾਂ ਨੂੰ ਆਪਣੇ ਅੰਦਰ ਪਨਪਣ ਨਹੀਂ ਦੇਵੇਗੀ। ਪਰ ਦੂਜੇ ਪਾਸੇ ਤਰਕਸ਼ੀਲ ਲਹਿਰ ਦਾ ਪੰਜਾਬ ਵਿੱਚ ਜਿੰਨਾ ਪ੍ਰਭਾਵ ਫੈਲ ਚੁੱਕਾ ਹੈ ਇਸਨੂੰ ਆਪਣੀ ਜਾਤੀ ਸਥਾਪਤੀ ਖਾਤਰ ਵਰਤਣ ਲਈ ਵੀ ਬਹੁਤ ਵਿਅਕਤੀ ਯਤਨਸ਼ੀਲ ਹਨ। ਇਹਨਾਂ ਵਿਚੋਂ ਕੁਝ ਤਰਕਸ਼ੀਲਤਾ ਦੇ ਲੇਬਲ ਨੂੰ ਆਪਣੇ ਨਿਜੀ ਮਕਸਦਾਂ ਅਤੇ ਕੁਝ ਆਪਣੇ ਕੁਕਰਮਾਂ ਨੂੰ ਲੁਕੋਣ ਲਈ ਵਰਤ ਸਕਦੇ ਹਨ। ਸੋ ਤਰਕਸ਼ੀਲ ਲਹਿਰ ਦੇ ਸਮੂਹ ਹਿਤੈਸ਼ੀਆਂ ਦਾ ਫਰਜ਼ ਬਣਦਾ ਹੈ ਕਿ ਉਹ ਅਜਿਹੇ ਅਨਸਰਾਂ ਨੂੰ ਨਿਖੇੜ ਕੇ ਮਜਬੂਰ ਕਰਨ ਕਿ ਉਹ ਆਪਣੇ ਵਪਾਰਕ ਧੰਦੇ ਜਾਂ ਤਾਂਗੜੀ ਵਰਗੇ ਕਾਲੇ ਧੰਦੇ ਤਰਕਸ਼ੀਲਤਾ ਦੀ ਆੜ ਵਿੱਚ ਛੁਪ ਕੇ ਨਾ ਕਰ ਸਕਣ।

ਜਿੱਥੇ ਅਸੀਂ ਤਰਕਸ਼ੀਲ ਦੇ ਨਾਂ ਵਾਲੀਆਂ ਇੱਕ ਤੋਂ ਵੱਧ ਜਥੇਬੰਦੀਆਂ ਦੇ ਹੋਂਦ ਵਿੱਚ ਆਉਣ ਦੇ ਕਾਰਨਾਂ ਦਾ ਲੇਖਾ-ਜੋਖਾ ਕੀਤਾ ਹੈ ਉੱਥੇ ਦਸੰਬਰ '95 ਦੇ ਤਰਕਬੋਧ ਦੀ ਸੰਪਾਦਕੀ ਵਿੱਚ ਇੱਕ ਸੁਹਿਰਦ ਲੀਡਰਸ਼ਿਪ ਦੀ ਅਗਵਾਈ ਹੇਠ ਇੱਕੋ ਇੱਕ ਜਥੇਬੰਦੀ ਵਿੱਚ ਕੰਮ ਕਰਨ ਦੀ ਪ੍ਰਗਟ ਕੀਤੀ ਭਾਵਨਾ ਦਾ ਨੋਟਿਸ ਲੈਣਾ ਵੀ ਬਣਦਾ ਹੈ। ਇਸਦਾ ਸੰਪਾਦਕ ਯੋਧਾ ਸਿੰਘ ਮਾਨਸਾ ਲਿਖਦਾ ਹੈ "......ਦੋ ਚਾਰ ਵਿਅਕਤੀਆਂ ਵਿੱਚ ਜਾਤੀ ਮਤਭੇਦ ਹੋਣ ਕਰਕੇ ਜਥੇਬੰਦੀਆਂ ਦੋ ਬਣਾ ਲੈਣੀਆਂ ਕੋਈ ਤਰਕ ਵਾਲੀ ਗੱਲ ਨਹੀਂ ਭਾਵੇਂ ਇਹ ਗੱਲ ਸੁਭਾਵਿਕ ਹੈ ਕਿ ਹਰ ਜਥੇਬੰਦੀ ਵਿੱਚ ਕੁਝ ਖੁਦਗਰਜ਼ ਵਿਅਕਤੀ ਦਾਖਲ ਹੋ ਜਾਂਦੇ ਹਨ ਪਰ ਫਿਰ ਵੀ ਦੋਨੋਂ ਜਥੇਬੰਦੀਆਂ ਵਿੱਚ ਵਧੀਆ ਕੇਡਰ ਕੰਮ ਕਰ ਰਿਹਾ ਹੈ। ਇਸ ਲਈ ਇਹ ਸਾਡਾ ਫਰਜ਼ ਬਣਦਾ ਹੈ ਕਿ ਜੇ ਸਾਡੀ ਜਥੇਬੰਦੀ ਵਿੱਚ ਗਲਤ ਅਨਸਰ ਦਾਖਲਾ ਲੈਂਦਾ ਹੈ ਤਾਂ ਉਸਨੂੰ ਤਰਕਵਾਦੀ ਢੰਗ ਨਾਲ ਨਜਿੱਠ ਕੇ ਵਿੱਚ ਰਹਿ ਕੇ ਭਾਂਜ ਦੇਣੀ ਚਾਹੀਦੀ ਹੈ।"

ਅਸੀਂ ਇਸ ਪਹੁੰਚ ਦੀ ਦਿਲੋਂ ਪ੍ਰਸ਼ੰਸਾ ਕਰਦੇ ਹਾਂ। ਨਿਸ਼ਚੇ ਹੀ ਸੁਹਿਰਦ ਕੇਡਰ ਨੂੰ ਇੱਕ ਜਥੇਬੰਦੀ ਵਿੱਚ ਇਕੱਠਿਆਂ ਕੰਮ ਕਰਨ ਵਿੱਚ ਕੋਈ ਦਿੱਕਤ ਪੇਸ਼ ਨਹੀਂ ਆ ਸਕਦੀ। ਸਾਨੂੰ ਉਮੀਦ ਹੈ ਕਿ ਤਰਕਬੋਧ ਮੈਗਜ਼ੀਨ ਨਾਲ ਜੁੜੇ ਸੁਹਿਰਦ ਹਿੱਸਿਆਂ ਸਮੇਤ ਸਾਰੇ ਤਰਕਸ਼ੀਲ ਵਿਅਕਤੀ ਸਾਡੇ ਉਪਰੋਕਤ ਵਿਸ਼ਲੇਸ਼ਣ ਨੂੰ ਜਾਤੀ ਨੇੜਤਾਵਾਂ ਜਾਂ ਜਾਤੀ ਵਿਰੋਧਾਂ ਤੋਂ ਉਪਰ ਉਠਕੇ ਨਿਰੋਲ ਤਰਕ ਦੇ ਆਧਾਰ ਤੇ ਵਿਚਾਰਣਗੇ, ਆਪਣੇ ਧਿਆਨ ਵਿੱਚ ਆਏ 'ਖੁਦਗਰਜ਼ ਵਿਅਕਤੀਆਂ' ਅਤੇ 'ਗਲਤ ਅਨਸਰਾਂ' ਨੂੰ ਨਿਖੇੜਣਗੇ ਅਤੇ ਸਮੂਹਿਕ ਹਿਤਾਂ ਲਈ ਕੰਮ ਕਰਨ ਵਾਲੇ ਆਗੂਆਂ ਅਤੇ ਕਾਡਰ ਨਾਲ ਆਪਣਾ ਮੋਢਾ ਜੋੜਨਗੇ।

(ਸਫਾ 16 ਦੀ ਬਾਕੀ)

ਦੋ ਦਹਾਕੇ ਪਹਿਲਾਂ ਪਿੰਡਾਂ 'ਚ ਪਸ਼ੂਆਂ ਦੀਆਂ ਸਾਰੀਆਂ ਬਿਮਾਰੀਆਂ ਦਾ ਹੱਲ ਇੱਕ ਟੂਣਾ ਸੀ ਜਿਸ ਅਨੁਸਾਰ ਚੌਲਾਂ ਦੇ ਕੜਾਹੇ ਕੱਢ ਕੇ ਵੰਡੇ ਜਾਂਦੇ ਤੇ ਪਸ਼ੂਆਂ ਨੂੰ ਇੱਕ ਥਾਉਂ ਲੰਘਾ ਕੇ ਟੂਣਾ ਕੀਤੇ ਜਲ ਦੇ ਛਿੱਟੇ ਮਾਰੇ ਜਾਂਦੇ। ਇੱਕ ਦਿਨ ਅੱਗ ਬਾਲਣ ਦੀ ਵੀ ਮਨਾਹੀ ਸੀ। ਪਰ ਲੋਕਾਂ ਦੇ ਪੜ੍ਹ ਲਿਖ ਜਾਣ ਕਰਕੇ ਅਤੇ ਵਧ ਰਹੇ ਡੇਅਰੀ ਫਾਰਮਾਂ ਨੇ ਇਸ ਵਿਸ਼ਵਾਸ ਨੂੰ ਚਲਦਾ ਕਰ ਦਿੱਤਾ। ਅਤੇ ਸਿਆਣੇ ਪਸ਼ੂ ਪਾਲਕਾਂ ਨੇ ਆਪਣੇ ਪਸ਼ੂਆਂ ਨੂੰ ਸਮੇਂ ਸਿਰ ਟੀਕਾਕਰਨ ਕਰਵਾ ਕੇ ਗਲਘੋਟੂ, ਮੂੰਹਖੁਰ ਆਦਿ ਬਿਮਾਰੀਆਂ ਤੋਂ ਬਚਾ ਲਿਆ। ਇਨ੍ਹਾਂ ਟੂਣਿਆਂ ਦੀ ਤਰ੍ਹਾਂ ਹੀ ਪਿੰਡਾਂ 'ਚ ਪੁਰਾਣੇ ਬਜ਼ੁਰਗ ਛਲੇਡੇ ਅਤੇ ਸ਼ਹੀਦਾਂ ਦੇ ਰਾਤ ਬਰਾਤੇ ਰੂਪ ਬਦਲਕੇ ਮਿਲਣ ਦੀਆਂ ਕਹਾਣੀਆਂ ਸੁਣਾਉਂਦੇ ਹੁੰਦੇ ਸਨ। ਉਨ੍ਹਾਂ ਕਹਾਣੀਆਂ ਪਿਛੇ ਪੇਸ਼ਾਵਰ ਚੋਰਾਂ ਦਾ ਹੱਥ ਸਾਫ ਨਜ਼ਰ ਆਉਂਦਾ ਹੈ ਕਿਉਂਕਿ ਚੋਰੀ ਦਾ ਦੌਰ ਆਮ ਹੋਣ ਕਰਕੇ ਚੋਰ ਨਹੀ ਸੀ ਚਾਹੁੰਦੇ ਕਿ ਰਾਤ ਬਰਾਤੇ ਕਿਸਾਨ ਜਾਂ ਕੋਈ ਹੋਰ ਉਨ੍ਹਾਂ ਚ 'ਅੜਿੱਕਾ ਬਣੇ। ਪਰ ਫਿਰ ਉਹ ਕਹਾਣੀਆਂ ਛੋਟੇ ਬੱਚਿਆਂ ਨੂੰ ਸੁਣਾਉਣ ਕਰਕੇ ਉਨ੍ਹਾਂ ਦੀ ਮਾਨਸਿਕਤਾ ਦਾ ਹਿੱਸਾ ਬਣ ਗਈਆਂ ਤੇ ਪੀੜ੍ਹੀ ਦਰ ਪੀੜ੍ਹੀ ਚਲਦੀਆਂ ਆਈਆਂ। ਪਰ ਹਰੇ ਇਨਕਲਾਬ ਸਦਕਾ ਕਿਸਾਨਾਂ ਦਾ ਆਮ ਹੀ ਬਾਹਰ ਅੰਦਰ ਰਾਤ ਬਰਾਤੇ ਜਾਣ ਨਾਲ, ਕੱਚੇ ਰਾਹਾਂ ਦੇ ਸੜਕਾਂ ਵਿੱਚ ਬਦਲਣ ਨਾਲ ਅਤੇ ਅਵਾਰਾ ਖੜੇ ਘਾਹ ਫੂਸ ਖਤਮ ਹੋਣ ਨਾਲ ਇਨ੍ਹਾਂ ਅਨਘੜਤ ਕਹਾਣੀਆਂ ਦਾ ਅੰਤ ਹੋ ਗਿਆ। ਪਰ ਹੁਣ ਇਨ੍ਹਾਂ ਕਹਾਣੀਆਂ ਦੀ ਥਾਂ ਟੀ.ਵੀ. ਨੇ ਲੈ ਲਈ ਹੈ ਜਿਹੜਾ ਦਿਨ ਰਾਤ ਫਿਲਮਾਂ ਅਤੇ ਨਾਟਕਾਂ ਵਿੱਚ ਗੈਬੀ ਸ਼ਕਤੀਆਂ ਦਾ ਅੰਸ਼ ਵਿਖਾ ਕੇ ਸਾਡੀ ਨਵੀਂ ਪੀੜ੍ਹੀ ਦੀ ਮਾਨਸਿਕਤਾ ਜੰਗਾਲ ਰਿਹਾ ਹੈ।

ਪਰ ਕਈ ਬਿਮਾਰੀਆਂ 'ਚ ਹਾਲੇ ਵੀ ਟੂਣਾ ਘਰ ਕਰੀ ਬੈਠਾ ਹੈ। ਜੇ ਕਰ ਕਿਸੇ ਦੇ ਸੱਪ ਲੜ ਜਾਵੇ, ਅੱਧਾ ਸਿਰ ਦੁਖਣ ਲੱਗ ਪਵੇ ਕਮਰ 'ਚ ਵਲ ਪੈ ਜਾਵੇ ਜਾਂ ਬੱਚਾ ਜਿਆਦਾ ਰੋਣ ਲੱਗ ਪਵੇ ਤਾਂ ਟੂਣਾ ਕਰਵਾਇਆ ਜਾਂਦਾ ਹੈ ਕਿਉਂਕਿ ਇਹ ਬਿਮਾਰੀਆਂ ਚਿਰ ਸਥਾਈ ਨਹੀ ਸਗੋਂ ਕੁਝ ਕੁ ਸਮੇਂ ਬਾਅਦ ਇਨ੍ਹਾਂ ਆਪੇ ਹੀ ਠੀਕ ਹੋਣਾ ਹੁੰਦਾ ਹੈ। ਸੱਪ ਲੜੇ ਵਾਲੇ ਰੋਗੀ ਮਸੀਂ ਦਸ ਪ੍ਰਤੀਸ਼ਤ ਹੀ ਮਰਦੇ ਹਨ, ਬਾਕੀ ਆਪਣੇ ਆਪ ਠੀਕ ਹੋ ਜਾਂਦੇ ਹਨ। ਪਰ ਟੂਣਾ ਕਰਨ ਵਾਲਾ ਮਨੁੱਖ, ਸਾਧ ਜਾਂ ਸੰਤ ਕਦੇ ਵੀ ਕਿਸੇ ਸਪਰੇ ਪੀਤੀ ਵਾਲੇ ਜਾਂ ਹੋਰ ਜ਼ਹਿਰੀਲੀ ਚੀਜ਼ ਖਾਣ ਵਾਲੇ ਲਈ ਟੂਣਾ ਨਹੀਂ ਕਰੇਗਾ ਕਿਉਂਕਿ ਉਸ ਮਰੀਜ਼ ਬਾਰੇ ਤਾਂ ਪਤਾ ਹੀ ਹੈ ਕਿ ਉਸ ਮਰਨਾ ਹੀ ਹੈ। ਪਰ ਹੁੰਦੀ ਤਾਂ ਸੱਪ ਦੀ ਵੀ ਜ਼ਹਿਰ ਹੀ ਹੈ ਤੇ ਇਹ ਵੀ ਜ਼ਹਿਰ। ਕਾਰਨ ਸਾਫ ਹੈ ਕਿ ਟੂਣਾ ਉਨ੍ਹਾਂ ਬਿਮਾਰੀਆਂ 'ਚ ਹੀ ਕਾਮਯਾਬ ਹੈ ਜਿਹਨਾਂ ਚ '੫੦ ਪ੍ਰਤੀਸ਼ਤ ਮਰੀਜ਼ ਆਪਣੇ ਆਪ ਠੀਕ ਹੋਣੇ ਹਨ।

ਸੋ ਆਉ !ਤਰਕਸ਼ੀਲ ਸਾਹਿਤ ਪੜ੍ਹ ਕੇ ਤਰਕਸ਼ੀਲ ਵਿਚਾਰਾਂ ਦੇ ਧਾਰਨੀ ਬਣੀਏ। ਅਜਿਹੀਆਂ ਪੁਰਾਣੀਆਂ ਰੀਤਾਂ, ਜਾਦੂ ਟੂਣਿਆਂ ਅਤੇ ਪਿਛਾਂਹ ਖਿਚੂ ਵਿਚਾਰਾਂ ਦਾ ਅੰਤ ਕਰੀਏ। ਇਹ ਵਿਚਾਰ ਹੀ ਮਨੁੱਖ ਨੂੰ ਮਾਨਸਿਕ ਰੋਗਾਂ ਵੱਲ ਲਿਜਾ ਰਹੇ ਹਨ ਸੋ ਅਜਿਹੇ ਖਿਆਲਾਂ ਨੂੰ, ਕਹਾਣੀਆਂ ਨੂੰ ਆਪਣੇ ਆਉਣ ਵਾਲੇ ਬੱਚਿਆਂ ਤੋਂ ਦੂਰ ਰੱਖ ਕੇ ਉਨ੍ਹਾਂ ਨੂੰ ਤਰਕਸ਼ੀਲ ਵਿਚਾਰਾਂ ਦੇ ਯੋਗ ਮਨੁੱਖ ਬਣਾਈਏ ਤਾਂ ਜੋ ਉਹ ਆਪਣੇ ਕਰਮਾਂ ਨੂੰ ਆਪ ਬਣਾ ਸਕਣ ਦੇ ਯੋਗ ਬਣ ਸਕਣ।

ੳ ੳ ੳ ੳ ੳ ੳ ੳ ੳ



# ਕੀ ਕਰਨਾ ਲੋੜੀਏ

ਰਾਮ ਸਿੰਘ ਨਿਰਮਾਣ

ਪਿਆਰੇ ਪਾਠਕੋ ਲੇਖਕੋ ! ਜੋ ਕੁਝ ਤੁਸੀ ਜਾਣਦੇ ਹੋ ਵਧੀਆ ਅਤੇ ਚੰਗਾ ਸਮਝਦੇ ਹੋ ਉਸਨੂੰ ਦੂਸਰੇ ਲੋਕਾਂ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰੋ। ਜੇਕਰ ਤੁਸੀਂ ਅਜਿਹਾ ਨਹੀਂ ਕਰਦੇ ਤਾਂ ਤੁਸੀਂ ਵੀ ਆਮ ਲੋਕਾਂ ਵਰਗਾ ਰੋਲ ਨਿਭਾ ਰਹੇ ਹੋਵੋਗੇ ਜੋ ਹਰ ਚੰਗੀ ਤੇ ਵਧੀਆ ਗੱਲ ਸੁਣਕੇ ਸਮਝਕੇ ਸਿਰਫ਼ ਆਪਣੇ ਤੱਕ ਹੀ ਸੀਮਿਤ ਕਰ ਰਖਦੇ ਹਨ। ਲੇਖਕ, ਸਾਹਿਤਕਾਰ, ਕਲਾਕਾਰ, ਪ੍ਰੋਫੈਸਰ, ਡਾਕਟਰ ਅਤੇ ਬੁੱਧੀਜੀਵੀ ਸਮਾਜ ਉਸਾਰੀ ਦੇ ਥੰਮ ਹੁੰਦੇ ਹਨ। ਜੋ ਚੰਗੀਆਂ ਕਦਰਾਂ ਕੀਮਤਾਂ ਵਾਲਾ ਸਮਾਜ ਸਿਰਜਣ ਵਾਲੇ ਹੁੰਦੇ ਹਨ, ਹੋਣੇ ਚਾਹੀਦੇ ਹਨ। ਇਹ ਹੀ ਨਹੀਂ, ਸੁਹਿਰਦ, ਸੂਝਵਾਨ ਪਾਠਕ ਵੀ ਇਸ ਸ਼੍ਰੇਣੀ ਵਿੱਚ ਹੀ ਆਉਂਦਾ ਹੈ ਕਿਉਂਕਿ ਪਹਿਲਾਂ ਹਰ ਕਲਾਕਾਰ ; ਪਾਠਕ, ਦਰਸ਼ਕ ਜਾਂ ਵਿਦਿਆਰਥੀ ਹੁੰਦਾ ਹੈ ਫਿਰ ਹੀ ਲੇਖਕ, ਕਲਾਕਾਰ, ਪ੍ਰੋਫੈਸਰ ਜਾਂ ਬੁੱਧੀਜੀਵੀ ਬਣਦਾ ਹੈ।

ਇਹ ਇੱਕ ਜਾਨੀ ਮਾਨੀ ਸੱਚਾਈ ਹੈ ਕਿ ਹਰ ਵਿਅਕਤੀ (ਇਸਤਰੀ-ਪੁਰਸ਼) ਇਸ ਦੁਨੀਆਂ ਵਿੱਚ ਪਰਿਵਾਰ, ਸਮਾਜ ਜਾਂ ਕਲਚਰ 'ਚੋਂ ਸਿਖਦਾ ਹੈ। ਬਚਪਨ ਤੋਂ ਲੈ ਕੇ ਬਾਲਗ ਤੇ ਪ੍ਰੌੜ੍ਹ ਅਵਸਥਾ ਹੋਣ ਤੱਕ ਅਤੇ ਉਸ ਤੋਂ ਬਾਅਦ ਬੁੱਢਾ ਹੋ ਕੇ ਮਰਨ ਤੱਕ ਮਨੁੱਖ ਇੱਕ ਦੂਸਰੇ ਤੋਂ, ਆਲੇ ਦੁਆਲੇ ਤੋਂ ਨਕਲ ਰਾਹੀਂ ਕੁਝ ਨਾ ਕੁਝ ਸਿਖਦਾ ਰਹਿੰਦਾ ਹੈ। ਇਹ ਕਹਿਣਾ ਮੁਮਕਿਨ ਨਹੀਂ ਕਿ ਕੋਈ ਵਿਅਕਤੀ ਸਭ ਕੁਝ ਜਾਣਦਾ ਹੈ ਯਾਨੀ ਸਰਬ ਪੱਖਾਂ ਦਾ ਗਿਆਤਾ ਹੈ। ਇਹ ਅਸੰਭਵ ਹੈ।

ਜੋ ਇਹ ਦਾਅਵਾ ਕਰਦਾ ਹੈ ਕਿ ਮੈਂ ਸਭ ਕੁਝ ਜਾਣਦਾ ਹਾਂ, ਸਮਝੋ ਉਹ ਕੁਝ ਨਹੀਂ ਜਾਣਦਾ। ਜੋ ਕਹਿੰਦਾ ਹੈ, ਮੈਂ ਕੁਝ ਨਹੀ ਜਾਣਦਾ, ਉਹ ਬਹੁਤ ਕੁਝ ਜਾਣਦਾ ਹੈ। ਜਿਵੇਂ ਇੰਗਲਸਤਾਨ ਦਾ ਇੱਕ ਮਸ਼ਹੂਰ ਫਿਲਾਸਫਰ ਤੇ ਉੱਘਾ ਸਾਇੰਸਦਾਨ ਨਿਊਟਨ ਆਪਣੀ ਵਿਸ਼ਾਲ ਜਾਣਕਾਰੀ ਅਤੇ ਅਪਾਰ ਵਿੱਦਿਆ ਦੇ ਬਾਵਜੂਦ ਆਖਦਾ ਹੈ ਕਿ ਗਿਆਨ ਇੱਕ ਅਥਾਹ ਸਮੁੰਦਰ ਵਾਂਗ ਮੇਰੇ ਸਾਹਮਣੇ ਖਿਲਰਿਆ ਪਿਆ ਹੈ ਤੇ ਮੈਂ ਉਸਦੇ ਕੰਢੇ ਇੱਕ ਅੰਞਾਣੇ ਬਾਲ ਵਾਂਗ ਘੋਗੇ ਚੁਗ ਰਿਹਾ ਹਾਂ।

ਸੁਕਰਾਤ, ਯੂਨਾਨ ਦਾ ਸਿਆਣਾ ਫਿਲਾਸਫਰ ਕਹਿੰਦਾ ਹੈ ਕਿ ਮੈਨੂੰ ਪੜ੍ਹ-ਪੜ੍ਹ ਕੇ ਇੱਕੋ ਗੱਲ ਨਿਸ਼ਚੇ ਹੋਈ ਹੈ ਕਿ ਮੈਨੂੰ ਕੁਝ ਨਹੀ ਆਉਂਦਾ(ਮਤਲਬ ਦੁਨੀਆਂ ਮੈਥੋਂ ਬਹੁਤ ਕੁਝ ਵੱਧ ਜਾਣਦੀ ਹੈ।) ਪਰ ਦੁਨੀਆਂ ਉਸ ਨੂੰ ਮਹਾਨ ਫਿਲਾਸਫਰ ਸਮਝਦੀ ਹੈ। ਇਹ ਸ਼ਬਦ/ਲਫਜ਼ ਉਨ੍ਹਾਂ ਮਹਾਨ ਪੁਰਖਾਂ ਦੀ ਨਿਮਰਤਾਈ ਤੇ ਸਹੀ ਸਮਝ ਦਰਸਾਉਂਦੇ ਹਨ। ਜੋ ਸਭ ਕੁਝ ਸਮਝਦੇ ਹੋਏ ਵੀ ਮਹਿਸੂਸ ਕਰਦੇ ਹਨ ਕਿ ਹਾਲੇ ਬਹੁਤ ਕੁਝ ਸਿੱਖਣ ਵਾਲਾ ਬਾਕੀ ਪਿਆ ਹੈ। ਉਨ੍ਹਾਂ ਦੇ ਅਮਲ ਨਿਮਰਤਾਈ ਤੇ ਸੱਚ ਕਬੂਲਣ ਵਾਲੇ ਫਲਾਂ ਨਾਲ ਭਰੀ ਝੁਕੀ ਹੋਈ ਟਹਿਣੀ ਵਰਗੇ ਹਨ।

ਕਿਸੇ ਵੀ ਕਿਤਾਬ, ਗ੍ਰੰਥ, ਵਿਚਾਰ ਅਤੇ ਫਲਸਫ਼ੇ ਨੂੰ ਪੜ੍ਹਨ ਤੋਂ ਗੁਰੇਜ਼ ਨਾ ਕਰੋ, ਕੱਟੜਵਾਦੀ ਨਾ ਬਣੋ, ਸਮਝਣ ਤੇ ਸਿੱਖਣ ਦਾ ਦਾਇਰਾ ਤੰਗ ਨਾ ਰੱਖੋ। ਹਰ ਦਰਸ਼ਨ, ਹਰ ਵਿਚਾਰਧਾਰਾ ਦਾ ਖੁੱਲ੍ਹੇ ਮਨ ਨਾਲ ਅਧਿਐਨ ਕਰੋ। ਅਧਿਐਨ ਕਰੋ ਤਾਂ ਜੋ ਤੁਸੀ ਵਿਚਾਰਧਾਰਕ ਵਿਰੋਧੀਆਂ ਦੀ ਗੱਲ ਦਾ ਜੁਆਬ ਦਲੀਲ ਨਾਲ ਦੇ ਸਕੋ। ਗਲਤ ਜਾਪਦੇ ਵਰਤਾਰੇ/ਵਿਚਾਰਾਂ ਦਾ ਵੀ ਵੱਧ ਤੋਂ ਵੱਧ ਅਧਿਐਨ ਕਰੋ, ਤਾਂ ਜੋ ਤੁਸੀਂ ਉਸਨੂੰ ਹਟਾਉਣ/ਬਦਲਣ ਲਈ ਚੰਗਾ ਹਾਂਦਰੂ ਰੋਲ ਨਿਭਾ ਸਕੋ। ਅੰਗ੍ਰੇਜ਼ੀ ਵਿੱਚ ਇੱਕ ਫਿਕਰਾ ਹੈ 'Know to Change' (ਜਾਣੋਂ ਤੇ ਬਦਲੋ) ਜੇਕਰ ਤੁਸੀ ਕਿਸੇ ਗਲਤ ਵਰਤਾਰੇ ਨੂੰ ਜਾਨਣ ਲਈ ਉਸਦੀ ਤਹਿ ਤੱਕ ਪੁੱਜਣ ਦਾ ਯਤਨ ਨਹੀਂ ਕਰੋਗੇ ਤਾਂ ਕਿਵੇਂ ਜਾਣ ਸਕੋਗੇ ਕਿ ਇਹ ਕਿਵੇਂ ਗਲਤ ਅਤੇ ਉਸਨੂੰ ਠੀਕ ਕਰਨ ਜਾਂ ਬਦਲਣ ਵਿੱਚ, (ਬਦਲ ਲੱਭਣ ਵਿੱਚ) ਅਤੇ ਗਲਤ ਨੂੰ ਖਤਮ ਕਰਨ ਵਿੱਚ ਮਹੱਤਵਪੂਰਨ ਰੋਲ ਕਿਵੇਂ ਅਦਾ ਕਰ ਸਕੋਗੇ ?

ਸੱਚ ਨੂੰ ਬਿਨਾਂ ਕਿਸੇ ਝਿਜਕ ਜਾਂ ਅਭਿਮਾਨ ਦੇ ਕਬੂਲ ਕਰੋ, ਸਵੀਕਾਰ ਕਰੋ। ਖੁੱਲ੍ਹੇ ਮਨ ਤੇ ਖਿੜੇ ਮੱਥੇ ਨਾਲ। ਦੂਸਰੇ ਦੀ ਸਿਫ਼ਤ ਤੇ ਆਪਣੀ ਅਲੋਚਨਾ ਸੁਣਨ ਤੋਂ ਨਾ ਕਤਰਾਓ, ਸਗੋਂ ਖਿੜੇ ਮੱਥੇ ਕਬੂਲ ਕਰੋ। ਯਾਦ ਰੱਖੋ ! ਅਸਲੀ ਦੋਸਤ ਉਹੋ ਹੈ ਜੋ ਤੁਹਾਡੀਆਂ ਗਲਤੀਆਂ/ਕਮੀਆਂ ਅਤੇ ਕਮਜੋਰੀਆਂ ਉੱਤੇ ਉਂਗਲ ਰੱਖਦਾ ਹੈ, ਉਹਨਾਂ ਨੂੰ ਤੁਹਾਡੇ ਇਕਾਂਤ ਸਮੇਂ ਦਸਦਾ ਹੈ। ਤੁਹਾਡੀਆਂ ਸਿਫ਼ਤਾਂ ਨੂੰ ਵਧਾ ਚੜ੍ਹਾ ਕੇ ਪੇਸ਼ ਨਹੀ ਕਰਦਾ। ਅਸਲੀ ਦੁਸ਼ਮਣ ਉਹ ਹੈ ਜੋ ਤੁਹਾਨੂੰ ਤੁਹਾਡੀਆਂ ਕਮੀਆਂ-ਪੇਸ਼ੀਆਂ, ਗਲਤੀਆਂ ਅਤੇ ਕਮਜੋਰੀਆਂ ਦਾ ਅਹਿਸਾਸ ਨਹੀ ਕਰਵਾਉਂਦਾ ਅਤੇ ਤੁਹਾਡੀਆਂ ਸਿਫ਼ਤਾਂ ਵਧਾ ਕੇ ਕਰਦਾ ਹੈ। ਯਾਨਿ ਚਾਪਲੂਸੀ (ਝੂਠੀ ਵਡਿਆਈ) ਕਰਦਾ ਹੈ। ਹਾਂ-ਪੱਖੀ ਆਲੋਚਨਾ ਨੂੰ ਸਵੀਕਾਰਨਾ ਸਿੱਖੋ। ਹਰ ਉਹ ਗੱਲ ਜਿਸ ਨੂੰ ਤੁਸੀ ਅਧਿਐਨ, ਤਰਕ ਅਤੇ ਤੱਥਾਂ ਦੇ ਅਧਾਰ ਤੇ ਠੀਕ ਸਮਝ ਲਿਆ ਹੈ

ਉਸਨੂੰ ਪ੍ਰਚਾਰੋ ਅਤੇ ਗਲਤ ਨੂੰ ਨਕਾਰੋ। ਆਪਣੀ ਕਲਮ ਨੂੰ ਮਿਹਨਤ ਦੀ ਲੁੱਟ ਦੇ ਖਿਲਾਫ਼, ਜਬਰ ਦੇ ਵਿਰੁੱਧ, ਉਸਾਰੂ ਸਿਰਜਣਾ ਤੇ ਅਗਾਂਹਵਧੂ ਕਾਰਜਾਂ ਲਈ ਰੱਜ ਕੇ ਵਰਤੋ ਅਤੇ ਬਾਵਾ ਬਲਵੰਤ ਜੀ ਦੀਆਂ ਇਨ੍ਹਾਂ ਸਤਰਾਂ ਨੂੰ ਅਮਰ ਕਰ ਦਿਓ :

ਲੁੱਟੀ ਜਾਂਦੀ ਹੈ ਜਦ, ਖੇਤੀ ਕਣਕਾਂ ਦੀ ਅਸਮਤ,
ਭੋਗੇ ਜਾਂਦੇ ਹਨ ਜਦ, ਧੀਆਂ ਦੇ ਜਬਰੀ ਜਿਸਮ,
ਕੀਤਾ ਜਾਂਦਾ ਹੈ ਜਦ ਮਨੁੱਖਤਾ ਦਾ ਕਤਲੇਆਮ,
ਤਾਂ ਫਿਰ ਠਹਿਰ ਜਾਂਦਾ ਹੈ ਕਿਸੇ ਕਲਮ ਦੇ ਗਰਭ
ਤੇ ਜਨਮ ਪੈਂਦੇ ਹਨ ਕੁਝ ਅਜਿਹੇ ਸ਼ਬਦ
ਜਿੰਨ੍ਹਾਂ ਦੀ ਬਾਤ ਬਣ ਜਾਂਦੀ ਹੈ।

(ਕਵਿਤਾ ਬਾਤ 'ਚੋਂ)

ਤੁਹਾਡੀ ਲਿਖਤ ਅਹਿਸਾਸ ਕਰਵਾ ਦੇਵੇ ਲੁਟੀਂਦੀ ਮਿਹਨਤ ਦਾ, ਧੀਆਂ ਭੈਣਾਂ ਦੇ ਨੋਚੇ ਜਾਂਦੇ ਜਿਸਮਾਂ ਦੀ ਵਹਿਸ਼ਤ ਦਾ, ਕਤਲ ਹੋ ਰਹੀ ਮਨੁੱਖਤਾ ਦੇ ਦਰਦ ਦਾ। ਇਹ ਸਭ ਕੁਝ ਗਲਤ ਦੇਖ ਕੇ ਤੁਹਾਡੀਆਂ ਕਲਮਾਂ ਦੇ ਗਰਭ ਠਹਿਰ ਜਾਣ ਅਤੇ ਅਜਿਹੇ ਸ਼ਬਦ ਪੈਦਾ ਕਰਨ ਜੋ ਲੋਕ-ਹਿਤੂ ਤੇ ਨਰੋਈਆਂ ਕਦਰਾਂ ਕੀਮਤਾਂ ਵਾਲਾ ਸਮਾਜ ਮਿਹਨਤਕਸ਼ ਲੋਕਾਂ ਦਾ ਰਾਜ, ਅੰਧ-ਵਿਸ਼ਵਾਸਾਂ ਤੇ ਫਿਰਕਾਪ੍ਰਸਤ ਨੀਤੀਆਂ ਤੋਂ ਅਣਭਿੱਜ ਵਿਗਿਆਨਕ ਰੌਸ਼ਨੀ ਤੇ ਤਰਕਸ਼ੀਲ ਸਮਝ ਵਾਲਾ, ਮਨੁੱਖੀ ਸਮਾਨਤਾ ਅਤੇ ਆਰਥਿਕ ਬਰਾਬਰੀ ਵਾਲਾ ਨਿਜ਼ਾਮ ਸਿਰਜਣ ਦੀ ਬਾਤ ਪਾਉਣ। ਜੇਕਰ ਅਸੀਂ ਅਜਿਹਾ ਨਹੀਂ ਕਰਦੇ ਤਾਂ ਅਸੀਂ ਦੋਸ਼ੀ ਹਾਂ, ਲੋਕਾਂ ਦੇ ਦੇਣਦਾਰ ਹਾਂ, ਸਮੇਂ ਨੇ ਸਾਨੂੰ ਮੁਆਫ਼ ਨਹੀ ਕਰਨਾ।

ਪੰਜਾਬੀ ਦਾ ਮਸ਼ਹੂਰ ਲੇਖਕ ਨਾਵਲਿਸਟ ਜਸਵੰਤ ਸਿੰਘ 'ਕੰਵਲ' ਕਹਿੰਦਾ ਹੈ - "ਜ਼ਿੰਦਗੀ ਤੋਂ ਮਹਾਨ ਕੁਝ ਨਹੀ। ਸਾਹਿਤ ਜ਼ਿੰਦਗੀ ਦੀ ਅਰਾਧਨਾ ਹੈ। ਜ਼ਿੰਦਗੀ ਨੂੰ ਉਸਾਰਨਾ ਤੇ ਬਲਵਾਨ ਬਣਾਉਣਾ ਸਾਹਿਤਕਾਰ ਦਾ ਕਰਤੱਵ ਹੈ। ਜਿਹੜਾ ਸਾਹਿਤਕਾਰ ਮਨੁੱਖਤਾ ਦਾ ਦਰਦ ਲੈ ਕੇ ਨਹੀਂ ਤੁਰਦਾ ਉਹ ਆਪਣੇ ਲੋਕਾਂ ਦਾ ਦੇਣਦਾਰ ਹੀ ਨਹੀਂ ਤਾਰੀਖ਼ ਦਾ ਗ਼ੱਦਾਰ ਵੀ ਹੈ। ਘਰ-ਘਰ ਲੋਅ ਵੰਡਣਾ ਹੀ ਲੇਖਕ ਦਾ ਧਰਮ ਹੈ।" ਮਨੁੱਖ ਬਲਵਾਨ, ਮਸ਼ਹੂਰ ਹੀਰੋ, ਰਾਜਨੇਤਾ, ਪ੍ਰਬੰਧਕ, ਪ੍ਰਸ਼ਾਸਕ, ਕਰਨਲ, ਜਰਨਲ ਸਭ ਕੁਝ ਬਣ ਸਕਦਾ ਹੈ ਪਰ ਸਹੀ ਮਾਅਨਿਆਂ ਵਿੱਚ ਬੰਦਾ ਬਨਣਾ ਔਖਾ ਹੈ ਕਿਉਂਕਿ ਮਨੁੱਖ ਰੁਤਬਿਆਂ ਦੇ ਠੱਪਿਆਂ ਨਾਲ ਨਹੀਂ ਅਮਲਾਂ ਨਾਲ ਪਰਖਿਆ ਜਾਂਦਾ ਹੈ।

ਸਿਰਫ਼ ਚੰਗੇਰਾ ਲਿਖਣ, ਕਹਿਣ ਜਾਂ ਸੁਣਨ ਨੂੰ ਹੀ ਮੰਜਿਲ ਨਾ ਸਮਝੋ, ਕਰਕੇ ਵੇਖੋ ਤੇ ਵਿਖਾਉ। ਜ਼ੁੰਮੇਵਾਰੀ ਨਿਭਾਉਣ ਸਿੱਖੋ, ਜੋ ਵਿਅਕਤੀ ਜ਼ੁੰਮੇਵਾਰੀਆਂ ਤੋਂ ਭੱਜਦਾ ਹੈ ਜ਼ਿੰਦਗੀ ਤੋਂ ਭਗੌੜਾ ਹੈ। ਹਰ ਮੁਸ਼ਕਿਲ ਸਮੱਸਿਆ ਨੂੰ ਖਿੜੇ ਮੱਥੇ ਟੱਕਰੋ ਤੇ ਸਮਝਦਾਰੀ ਨਾਲ ਹੱਲ ਕਰੋ। ਜੋ ਕੁਝ ਕਰਨ ਦੇ ਸੁਨੇਹੇ ਦਿੰਦੇ ਹੋ ਉਹੋ ਜਿਹੇ ਖੁਦ ਬਣ ਕੇ ਦਿਖਾਓ। ਰੂਸੀ ਇਨਕਲਾਬੀ ਲੇਖਕ ਮੈਕਸਿਮ ਗੋਰਕੀ ਕਹਿੰਦਾ ਹੈ, "ਲੋਕ ਨਿਰੇ ਲਫ਼ਜ਼ਾਂ ਨੂੰ ਨਹੀ ਸੁਣਦੇ, ਔਖੇ ਵੀ ਹੋਣਾ ਪਵੇਗਾ, ਆਪਣੇ ਲਫ਼ਜ਼ਾਂ ਨੂੰ ਲਹੂ ਵਿੱਚ ਗੜੁੱਚ ਕਰਨਾ ਪਵੇਗਾ।" ਸਿਧਾਂਤ ਅਤੇ ਵਿਚਾਰ ਦੇ ਖੋਜੀ ਬਣਨ ਦੀ ਇੱਛਾ ਰੱਖੋ। ਲਾਈਲੱਗ ਲਕੀਰ ਦੇ ਫਕੀਰ ਤੇ ਅੰਧਵਿਸ਼ਵਾਸ਼ੀ ਭਗਤ ਨਾ ਬਣੋ, ਹਰ ਘਟਨਾ ਵਰਤਾਰੇ ਤੇ ਵਿਚਾਰ ਨੂੰ ਤਰਕ ਦੀ ਕਸੌਟੀ ਤੇ ਵਿਗਿਆਨਕ ਨਜ਼ਰੀਏ ਨਾਲ ਪਰਖੋ ਤੇ ਫਿਰ ਮੰਨੋ। ਮੰਨੋ, ਪਰ ਪਰਖਕੇ, ਇਹ ਹੀ ਤਰਕਸ਼ੀਲ ਜ਼ਿੰਦਗੀ ਦਾ ਸੁਨਹਿਰੀ ਅਸੂਲ ਹੈ।

ਹਰ ਸੂਝਵਾਨ, ਦੂਰ ਅੰਦੇਸ਼ ਮਨੁੱਖ ਦਾ ਜ਼ਿੰਦਗੀ ਜਿਉਣ ਦਾ ਕੋਈ ਨਾ ਕੋਈ ਨਿਸ਼ਾਨਾ ਹੋਣਾ ਚਾਹੀਦਾ ਹੈ ਕੋਈ (Aim) ਮਕਸਦ ਹੋਣਾ ਚਾਹੀਦਾ ਹੈ। ਬੈਂਜਾਮਿਨ ਮੇਜ ਦੇ ਸ਼ਬਦਾਂ ਵਿੱਚ "ਜ਼ਿੰਦਗੀ ਦਾ ਦੁਖਾਂਤ ਮਿੱਥੇ ਨਿਸ਼ਾਨੇ ਤੇ ਨਾ ਪਹੁੰਚਣ ਵਿੱਚ ਨਹੀਂ, ਸਗੋਂ ਸੁਪਨਿਆਂ ਦਾ ਨਾ ਹੋਣਾ ਹੈ। ਇਹ ਕੋਈ ਹੱਤਕ ਵਾਲੀ ਗੱਲ ਨਹੀਂ ਜੇ ਤੁਸੀ ਕਿਸੇ ਸਿਤਾਰੇ (ਨਿਸ਼ਾਨੇ) ਤੇ ਨਹੀਂ ਪਹੁੰਚ ਸਕੇ, ਪਰ ਇਹ ਹੱਤਕ ਵਾਲੀ ਗੱਲ ਹੈ ਜੇ ਤੁਹਾਡੀ ਨਜਰ ਵਿੱਚ ਕੋਈ ਸਿਤਾਰਾ (ਨਿਸ਼ਾਨਾ) ਨਾ ਹੋਵੇ। ਅਸਫਲਤਾ ਨਹੀ ਬਲਕਿ ਹੀਣੇ ਮਨੋਰਥਾਂ ਦਾ ਹੋਣਾ ਨਮੋਸ਼ੀ ਹੈ।"

ਜ਼ਿੰਦਗੀ ਜਿਉਣ ਦਾ ਸਵਾਦ ਇਸ ਦੀ ਸਾਰਥਿਕਤਾ ਨੂੰ ਸਮਝਣ ਵਿੱਚ ਹੈ। ਜੀਵਨ ਦਾ ਅਰਥ ਖਾਣ ਅਤੇ 'ਕਮਾਉਣ' ਵਿੱਚ ਹੀ ਨਹੀਂ। ਮੁਹੱਬਤ ਦਾ ਜਜ਼ਬਾ ਜ਼ਿੰਦਗੀ ਲਈ ਪ੍ਰੇਰਨਾ ਸ੍ਰੋਤ ਹੈ ਜੋ ਇਸ ਦੀ ਮਹੱਤਤਾ ਨੂੰ ਨਹੀ ਸਮਝਦੇ ਜ਼ਿੰਦਗੀ ਨੂੰ ਕਮਾਈ ਦਾ ਸਾਧਨ ਹੀ ਸਮਝਦੇ ਹਨ। ਉਨ੍ਹਾਂ ਪ੍ਰਤੀ ਕਵੀ ਅਵਤਾਰ ਪਾਸ਼ ਨੇ ਠੀਕ ਕਿਹਾ ਹੈ : "ਉਨ੍ਹਾਂ ਨੂੰ ਪਿਆਰ ਕਰਨਾ ਤੇ ਜੀਣਾ ਕਦੇ ਨਹੀ ਆਉਣਾ, ਜਿੰਨ੍ਹਾਂ ਨੂੰ ਜ਼ਿੰਦਗੀ ਨੇ ਬਾਣੀਏ ਬਣਾ ਦਿੱਤਾ ਹੈ।"

ਜ਼ਿੰਦਗੀ ਦੀ ਸਾਰਥਿਕਤਾ ਪ੍ਰਤੀ ਪ੍ਰਸਿੱਧ ਰੂਸੀ ਲੇਖਕ ਨਿਕੋਲਾਈ ਉਸਤ੍ਰੋਵਸਕੀ ਕਹਿੰਦਾ ਹੈ -"ਮਨੁੱਖ ਦੀ ਸਭ ਤੋ ਵੱਡੀ ਦੌਲਤ ਉਸਦੀ ਜ਼ਿੰਦਗੀ ਹੈ ਤੇ ਜਿਉਣ ਲਈ ਉਸ ਕੋਲ ਸਿਰਫ਼ ਇੱਕੋ ਜ਼ਿੰਦਗੀ। ਉਸਨੂੰ ਆਪਣੀ ਜ਼ਿੰਦਗੀ ਇੰਜ ਬਿਤਾਉਣੀ ਚਾਹੀਦੀ ਹੈ ਕਿ ਅੱਗੇ ਜਾਕੇ ਅਜਾਂਈ ਗਵਾਏ ਵਰ੍ਹਿਆਂ ਲਈ ਉਸਨੂੰ ਦੁੱਖ ਜਾਂ ਅਫ਼ਸੋਸ ਨਾ ਹੋਵੇ। ਉਸਨੂੰ ਆਪਣੇ ਨਿਗੂਣੇ ਤੇ ਸਧਾਰਣ ਜਿਹੇ ਭੂਤਕਾਲ ਬਾਰੇ ਅੱਤ-ਦਰਜੇ ਦੀ ਸ਼ਰਮਿੰਦਗੀ ਨਾ ਉਠਾਉਣੀ ਪਵੇ ਤੇ ਮਰਨ ਵੇਲੇ

(ਬਾਕੀ ਸਫਾ 12 ਤੇ)



# ਗ੍ਰੰਥਾਂ ਦੀ ਸੱਚਾਈ

ਰਾਹੁਲ ਸਾਂਕ੍ਰਿਤਾਯਨ

ਖੁਦ ਨੂੰ 'ਅਟੱਲ ਸੱਚਾਈ' ਗਰਦਾਨਣ ਵਾਲਾ ਗ੍ਰੰਥ ਇੱਕ ਨਹੀਂ, ਸਾਰੇ ਧਰਮਾਂ ਵਾਲੇ ਹੀ ਆਪਣੇ ਆਪਣੇ ਗ੍ਰੰਥ ਨੂੰ ਅਟੱਲ ਸਚਾਈ ਮੰਨਦੇ ਹਨ ਅਤੇ ਮੰਨਵਾਉਣ ਦੀ ਕੋਸ਼ਿਸ਼ ਕਰਦੇ ਹਨ। ਬ੍ਰਾਹਮਣ ਵੇਦਾਂ ਨੂੰ ਅਟੱਲ-ਸੱਚਾਈ ਮੰਨਦੇ ਹਨ ਅਤੇ ਮੰਨਵਾਉਣ ਦੀ ਕੋਸ਼ਿਸ਼ ਕਰਦੇ ਹਨ, ਜਿਸਦੀਆਂ ਬਹੁਤੀਆਂ ਗੱਲਾਂ ਦੂਸਰੇ ਧਰਮਾਂ ਵਾਲਿਆਂ ਦੀਆਂ ਕਿਤਾਬਾਂ ਅਤੇ ਵਿਗਿਆਨ ਦੇ ਕਿੰਨੇ ਹੀ ਪ੍ਰਯੋਗਾਂ ਦੁਆਰਾ ਸਿੱਧ ਕੀਤੀਆਂ ਗੱਲਾਂ ਦੇ ਉਲਟ ਬੈਠਦੀਆਂ ਹਨ। ਫਿਰ ਅਜਿਹੇ ਗ੍ਰੰਥ ਨੂੰ ਅਟੱਲ-ਸਚਾਈ ਕਿਵੇਂ ਮੰਨਿਆ ਜਾ ਸਕਦਾ ਹੈ ? ਜੇ ਇਹ ਕਿਹਾ ਜਾਵੇ ਕਿ ਵੇਦ ਵਿਗਿਆਨ ਦੇ ਪ੍ਰਯੋਗਾਂ ਦੁਆਰਾ ਸਿੱਧ ਕੀਤੇ ਸਿਧਾਂਤਾ ਦੇ ਵਿਰੁੱਧ ਨਹੀਂ, ਤਾਂ ਸਵਾਲ ਹੋਵੇਗਾ ਕਿ ਇਹ ਕਿਸ ਤਰ੍ਹਾਂ ਪਤਾ ਹੈ ? ਇਹ ਸਿੱਧ ਕਰਨ ਲਈ ਆਖਰ ਬੁੱਧੀ ਦਾ ਹੀ ਆਸਰਾ ਲੈਣਾ ਪਵੇਗਾ। ਫਿਰ ਕੀ ਇਸ ਤੋਂ ਸਿੱਧ ਨਹੀਂ ਹੁੰਦਾ ਕਿ ਵੇਦਾਂ ਦੀ ਸੱਚਾਈ ਵੀ ਬੁੱਧੀ ਤੇ ਹੀ ਨਿਰਭਰ ਹੈ। ਫਿਰ ਤਾਂ ਵੇਦਾਂ ਦੀ ਬਜਾਏ ਬੁੱਧੀ ਹੀ ਅਟੱਲ-ਸਚਾਈ ਹੋਈ।

ਜੋ ਗੱਲ ਇੱਥੇ ਵੇਦਾਂ ਬਾਰੇ ਕਹੀ ਗਈ ਹੈ,ਉਹੀ ਗੱਲ ਬਾਈਬਲ, ਅੰਜੀਲ, ਕੁਰਾਨ ਆਦਿ ਅਟੱਲ-ਸਚਾਈਆਂ ਮੰਨੀਆਂ ਜਾਣ ਵਾਲੀਆਂ ਕਿਤਾਬਾਂ ਬਾਰੇ ਵੀ ਸਮਝੀ ਜਾਣੀ ਚਾਹੀਦੀ ਹੈ ਅਸਲ ਵਿੱਚ ਜਦ ਕੋਈ ਈਸ਼ਵਰ ਹੀ ਨਹੀਂ ਤਾਂ ਫਿਰ ਈਸ਼ਵਰ ਦੀ ਕਿਤਾਬ ਕਿੱਥੋਂ ਹੋਵੇਗੀ ?

ਕਿਤਾਬਾਂ ਦੇ ਅਟੱਲ-ਸਚਾਈ ਮੰਨੇ ਜਾਣ ਨਾਲ ਦੁਨੀਆਂ ਵਿੱਚ ਕਿੰਨੇ ਖਤਰਨਾਕ ਅੱਤਿਆਚਾਰ ਹੋਏ ਹਨ ! ਗੈਲੀਲੀਓ ਦੀ ਇਹ ਦੁਰਗਤੀ ਨਾ ਹੁੰਦੀ ਜੇ ਬਾਈਬਲ ਨੂੰ ਅਟੱਲ-ਸਚਾਈ ਨਾ ਮੰਨਿਆ ਜਾਂਦਾ। ਹੋਰ ਵੀ ਬਹੁਤ ਸਾਰੇ ਵਿਗਿਆਨੀਆਂ ਨੂੰ ਜਾਨ ਤੋਂ ਹੱਥ ਨਾ ਧੋਣੇ ਪੈਂਦੇ ਜੇ ਬਾਈਬਲ ਨੂੰ ਆਖਰੀ ਸੱਚਾਈ ਨਾ ਮੰਨਿਆ ਗਿਆ ਹੁੰਦਾ। ਯੂਨਾਨੀ ਦਾਰਸ਼ਨਿਕਾਂ ਦੀ ਸਦੀਆਂ ਦੀ ਮੇਹਨਤ ਗ੍ਰੰਥਾਂ ਦੇ ਰੂਪ ਵਿੱਚ ਸਿਕੰਦਰੀਆ ਸ਼ਹਿਰ ਦੀ ਜਿਸ ਲਾਇਬ੍ਰੇਰੀ ਵਿੱਚ ਸੁਰੱਖਿਅਤ ਸੀ, ਉਸਨੂੰ ਸਾੜ ਕੇ ਸਵਾਹ ਨਾ ਕੀਤਾ ਗਿਆ ਹੁੰਦਾ ਜੇ ਜੇਤੂ ਮੁਸਲਮਾਨ ਕੁਰਾਨ ਨੂੰ 'ਅਟੱਲ-ਸਚਾਈ' ਨਾ ਮੰਨਦੇ।

ਕਿਸੇ ਗ੍ਰੰਥ ਨੂੰ ਅਟੱਲ-ਸਚਾਈ ਮੰਨਣਾ ਅਸਹਿਣਸ਼ੀਲਤਾ ਦਾ ਕਾਰਨ ਬਣਦਾ ਹੈ। ਇਸਨੇ ਦੁਨੀਆਂ ਵਿੱਚ ਹਜ਼ਾਰਾਂ ਸਾਲਾਂ ਤੋਂ ਮਨੁੱਖ ਜਾਤੀ ਨੂੰ ਧਾਰਮਿਕ ਅੰਨ੍ਹੇਪਣ, ਮਿਥਿਆ-ਵਿਸ਼ਵਾਸ ਅਤੇ ਮਾਨਸਿਕ ਗੁਲਾਮੀ ਦੇ ਟੋਏ ਵਿੱਚ ਹੀ ਨਹੀਂ ਸੁੱਟ ਰੱਖਿਆ, ਬਲਕਿ ਇਸਨੇ ਗਿਆਨ ਦੇ ਫੈਲਾਓ ਵਿੱਚ ਰੁਕਾਵਟ ਪੈਦਾ ਕਰਨ ਦੇ ਨਾਲ ਨਾਲ ਧਰਤੀ ਨੂੰ ਲਹੂ ਨਾਲ ਰੰਗਣ ਵਿੱਚ ਵੀ ਮਦਦ ਕੀਤੀ ਹੈ।

ਈਸਾਈ ਧਰਮ ਯੁੱਧ ਕੀ ਸਨ ? ਬਾਈਬਲ ਅਤੇ ਕੁਰਾਨ ਦੇ ਅਟੱਲ-ਸਚਾਈ ਹੋਣ ਦੇ ਝਗੜੇ ਦਾ ਨਤੀਜਾ !

ਕਿਸੇ ਗ੍ਰੰਥ ਨੂੰ ਅਟੱਲ-ਸੱਚਾਈ ਮੰਨ ਕੇ ਉਸ ਵਿੱਚ ਅੰਕਿਤ ਵਿਸ਼ਿਆਂ ਤੇ ਸ਼ੱਕ ਨਾ ਕਰਨਾ, ਅਗਾਂਹ ਜਾਨਣ ਦੀ ਜਿਗਿਆਸਾ ਨੂੰ ਰੋਕ ਦੇਣਾ ਹੈ। ਜਿਗਿਆਸਾ ਹੀ ਦੁਨੀਆਂ ਦੀਆਂ ਵੱਡੀਆਂ-ਵੱਡੀਆਂ ਵਿਗਿਆਨਕ ਖੋਜਾਂ ਹੋਣ ਦਾ ਕਾਰਨ ਬਣੀ। ਜੇ ਗੈਲੀਲੀਓ ਬਾਈਬਲ ਦੇ ਕਹੇ ਅਨੁਸਾਰ ਧਰਤੀ ਨੂੰ ਚਪਟੀ ਹੀ ਮੰਨ ਲੈਂਦਾ ਤਾਂ ਉਸਨੂੰ ਧਰਤੀ ਦੇ ਗੋਲ ਹੋਣ ਦੀ ਸੱਚਾਈ ਦਾ ਗਿਆਨ ਕਦੇ ਨਾ ਹੁੰਦਾ। ਜੇ ਕੈਪਲਰ ਬਾਈਬਲ ਦੇ ਧਰਤ-ਕੇਂਦ੍ਰਿਤ ਸਿਧਾਂਤ (Geocentric Theory) ਨੂੰ ਬਿਨਾਂ ਸ਼ੱਕ ਹੀ ਮੰਨ ਲੈਂਦਾ ਤਾਂ ਗ੍ਰਹਿਆਂ ਦੇ ਘੁੰਮਣ ਦੇ ਤਿੰਨ ਨਿਯਮਾਂ (Laws of planetory motion) ਦੀ ਕਾਢ ਕਿੱਥੋਂ ਕੱਢਦਾ ? ਅਸਲ ਵਿੱਚ ਗ੍ਰੰਥਾਂ ਦੀ ਅਟੱਲ-ਸਚਾਈ ਮੰਨਣ ਨਾਲ ਨਿਊਟਨ ਗੁਰੂਤਾ ਖਿੱਚ (Gravitational-attraction) ਦਾ ਪਤਾ ਨਾ ਲਗਾ ਸਕਦਾ ਅਤੇ ਨਾ ਹੀ ਆਈਨਸਟਾਈਨ ਆਪਣੇ ਸੁਧਾਰੇ ਹੋਏ ਸਾਪੇਖਤਾ ਦੇ ਮਹਾਨ ਸਿਧਾਂਤ (Theory of relativity) ਦੀ ਖੋਜ ਕਰ ਸਕਦਾ।

ਸੱਚ ਤਾਂ ਇਹ ਹੈ ਕਿ ਸੰਸਾਰ ਵਿੱਚ ਵਿੱਦਿਆ, ਸੱਭਿਅਤਾ ਸਬੰਧੀ ਜਿੰਨੀ ਵੀ ਤਰੱਕੀ ਹੋਈ ਹੈ ਗ੍ਰੰਥਾਂ ਦੇ ਅਟੱਲ-ਸਚਾਈ ਹੋਣ ਤੋਂ ਇਨਕਾਰ ਕਰਕੇ ਹੀ ਹੋਈ ਹੈ। ਵਿਹਾਰ ਵਿੱਚ ਕੌਣ ਆਪਣੇ ਧਰਮ ਗ੍ਰੰਥਾਂ ਦੀ ਸਚਾਈ ਨੂੰ ਮੰਨਦਾ ਹੈ ? ਗ੍ਰੰਥ ਆਪਣੇ ਸਮੇਂ ਦੀਆਂ ਰੂੜੀਆਂ, ਅੰਧਵਿਸ਼ਵਾਸਾਂ ਅਤੇ ਅਗਿਆਨਤਾ ਨਾਲ ਜਕੜੇ ਹੁੰਦੇ ਹਨ। ਉਹ ਆਪਣੇ ਸਮੇਂ ਦੇ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਵਿਹਾਰ ਦਾ ਨਤੀਜਾ ਹੁੰਦੇ ਹਨ। ਹਜ਼ਾਰਾਂ ਸਾਲਾਂ ਬਾਅਦ ਉਹ ਗੱਲ ਮਰ-ਮੁੱਕ ਜਾਂਦੀਆਂ ਹਨ, ਫਿਰ ਵੀ ਲੋਕਾਂ ਮਰੇ ਮੁਰਦਿਆਂ ਨੂੰ ਗਲੇ ਮੜ੍ਹਨਾ ਚਾਹੁੰਦੇ ਹਨ।

ਗ੍ਰੰਥ ਨੂੰ ਅਟੱਲ-ਸੱਚਾਈ ਮੰਨਣ ਲਈ ਉਸਦੇ ਕਰਤਾ ਨੂੰ ਸਰਬਗਿਆਤਾ ਮੰਨਣਾ ਪਵੇਗਾ - ਸਰਬਗਿਆਤਾ ਵੀ ਸਾਰੇ ਦੇਸ਼,

ਸਾਰੇ ਕਾਲਾਂ, ਸਾਰੀਆਂ ਵਸਤਾਂ ਦੇ ਸੰਬੰਧ ਵਿੱਚ।

ਫਿਰ ਜੇ ਕੋਈ ਸਰਬਗਿਆਤਾ ਸਾਡੇ ਪੈਦਾ ਹੋਣ ਤੋਂ ਹਜ਼ਾਰਾਂ ਸਾਲ ਪਹਿਲਾਂ ਸਾਡੇ ਦੁਆਰਾ ਕੀਤੇ ਜਾਣ ਵਾਲੇ ਚੰਗੇ-ਮਾੜੇ ਸਾਰੇ ਕਰਮਾਂ ਨੂੰ ਜਾਣਦਾ ਸੀ ਤਦ ਤਾਂ ਅਸੀਂ ਅੱਜ ਉਸੇ ਤਰ੍ਹਾਂ ਦੇ ਕਰਮ ਕਰਨ ਲਈ ਮਜਬੂਰ ਹਾਂ, ਨਹੀਂ ਤਾਂ ਉਸਦਾ ਸਰਬਗਿਆਨ ਝੂਠਾ ਹੋ ਜਾਵੇਗਾ। ਫਿਰ ਕੀ ਮਨੁੱਖ ਅਜਿਹੇ ਜਾਣੀਜਾਣ ਦੇ ਹੱਥਾਂ ਦੀ ਕਠਪੁਤਲੀ ਮਾਤਰ ਨਹੀਂ ਹੈ ? ਤੇ ਕਠਪੁਤਲੀ ਨੂੰ ਆਪਣੇ ਵਾਸਤੇ ਚੰਗਾ-ਮਾੜਾ ਕੰਮ ਚੁਨਣ ਅਤੇ ਕਰਨ ਦਾ ਕੀ ਹੱਕ ? ਤਾਂ ਫਿਰ ਅਜੇਹੇ ਧਰਮ, ਉਸਦੇ ਗ੍ਰੰਥ ਤੇ ਉਸ ਵਿੱਚ ਕਹੀਆਂ ਗਈਆਂ ਸਿੱਖਿਆਵਾਂ ਦਾ ਮਨੋਰਥ ਕੀ ਹੈ ? ਸਚਿਆਰਾ ਅਤੇ ਮੁਕਤ ਹੋਣ ਲਈ ਕਰਮ ਕਰਨ ਵਿੱਚ ਮਨੁੱਖ ਦਾ ਆਜ਼ਾਦ ਹੋਣਾ ਜਰੂਰੀ ਹੈ। ਕਰਮ ਕਰਨ ਦੀ ਆਜ਼ਾਦੀ ਲਈ ਬੁੱਧੀ ਦਾ ਆਜ਼ਾਦ ਹੋਣਾ ਜਰੂਰੀ ਹੈ। ਬੁਧੀ ਦੀ ਆਜ਼ਾਦੀ ਲਈ ਕਿਸੇ ਗ੍ਰੰਥ ਦੀ ਗੁਲਾਮੀ ਦਾ ਨਾ ਹੋਣਾ ਜਰੂਰੀ ਹੈ। ਅਸਲੀਅਤ ਇਹ ਹੈ ਕਿ ਕਿਸੇ ਗ੍ਰੰਥ ਦੀ ਸੱਚਾਈ ਉਸ ਵਿਚਲੀ ਬੁੱਧੀਮਾਨਤਾ ਤੇ ਨਿਰਭਰ ਕਰਦੀ ਹੈ ਨਾ ਕਿ ਬੁੱਧੀਮਾਨ ਹੋਣਾ ਗ੍ਰੰਥਾਂ ਤੇ ਨਿਰਭਰ ਕਰਦਾ ਹੈ।

ਪੰਜਾਬੀ ਰੂਪ : ਕੰਵਲ ਧਾਲੀਵਾਲ

---

ਸਫਾ 10 ਦੀ ਬਾਕੀ-

ਉਹ ਇਹ ਕਹਿ ਸਕੇ - ਮੈਂ ਆਪਣੀ ਸਾਰੀ ਜ਼ਿੰਦਗੀ ਆਪਣੀ ਸਾਰੀ ਸ਼ਕਤੀ ਦੁਨੀਆਂ ਦੇ ਸਭ ਤੋਂ ਉੱਚੇ ਮਨੋਰਥ ਲਈ ਦੇ ਦਿੱਤੀ - ਮਨੁੱਖ ਦੀ ਆਜ਼ਾਦੀ ਦੇ ਸੰਘਰਸ਼ ਲਈ।" ਸਾਡੀ ਜ਼ਿੰਦਗੀ ਦਾ ਜਦੋਂ ਇੱਕ ਸਾਲ ਬੀਤ ਜਾਂਦਾ ਹੈ ਤਾਂ ਸਾਡਾ ਸੋਚਣਾ ਫਰਜ਼ ਬਣਦਾ ਹੈ ਕਿ ਸਾਡੀ ਜ਼ਿੰਦਗੀ ਦੇ ਕੀਮਤੀ ਵਰ੍ਹੇ ਅਜਾਂਈ ਤਾਂ ਨਹੀਂ ਬੀਤਦੇ ਜਾ ਰਹੇ ਜਿੰਨ੍ਹਾਂ ਦਾ ਸਾਨੂੰ ਬਾਅਦ ਵਿੱਚ ਅਫ਼ਸੋਸ ਹੋਵੇ।

ਆਓ ! ਪ੍ਰਸਿੱਧ ਤਾਰਾ ਵਿਗਿਆਨੀ ਅਤੇ ਇਨਕਲਾਬੀ ਕਵੀ ਅਵਤਾਰ ਪਾਸ਼ ਦੇ ਇਨ੍ਹਾਂ ਸ਼ਬਦਾਂ ਨਾਲ ਪਾਠਕਾਂ ਦੀ ਸੱਥ ਵਿੱਚ ਸਾਂਝੇ ਕੀਤੇ ਜ਼ਿਦਗੀ ਦੀ ਸਾਰਥਿਕਤਾ ਸਬੰਧੀ ਵਿਚਾਰਾਂ ਅਤੇ ਸੁਨੇਹੇ ਨੂੰ ਅਪਨਾਉਣ ਦਾ ਪ੍ਰਣ ਕਰੀਏ। ਆਪਣੇ ਜੀਵਨ ਦੇ ਬੀਤੇ ਸਮੇਂ (ਭੂਤਕਾਲ) ਤੇ ਪੜਚੋਲਵੀ ਨਜ਼ਰ ਮਾਰਦੇ ਹੋਏ ਗੰਭੀਰਤਾ ਨਾਲ ਸੋਚੀਏ ਚੰਗੇ ਭਵਿੱਖ ਲਈ ਜੱਦੋ ਜਹਿਦ ਕਰੀਏ ਅਤੇ ਇਸ ਗੱਲ ਦਾ ਅਹਿਸਾਸ ਕਰੀਏ : ਮੇਰੇ ਯਾਰੋ ! ਸਾਡੇ ਵਕਤ ਦਾ ਇਤਿਹਾਸ ਬੱਸ (ਕਿਤੇ) ਇੰਨਾ ਹੀ ਨਾ ਰਹਿ ਜਾਵੇ ਕਿ ਅਸੀ ਹੌਲੀ ਹੌਲੀ ਮਰਨ ਨੂੰ ਹੀ ਜੀਣਾ ਸਮਝ ਬੈਠੇ ਸਾਂ।

)()()()()(

## ਸੁੱਖਾਂ ਸੁੱਖਣ ਨਾਲ ਕੀ ਹੁੰਦਾ ਹੈ ?

*ਤੇਜਪਾਲ ਸਿੰਘ ਕਪੂਰਥਲਾ*

ਹੇ ਰੱਬ ਸੱਚਿਆ ਜੇ ਨੌਕਰੀ ਮਿਲ ਜਾਵੇ ਤਾਂ 50 ਰੁਪਏ ਦਾ ਪ੍ਰਸ਼ਾਦ ਦੇਵਾਂਗਾ।

ਹੇ ਲਾਲਾਂ ਵਾਲੇ ਪੀਰ ! ਮੇਰੇ ਬੱਚੇ ਦਾ ਅਪ੍ਰੇਸ਼ਨ ਸਫ਼ਲ ਹੋ ਜਾਏ ਤਾਂ ਸਵਾ ਮਣ ਦੀ ਦੇਗ ਦੇਵਾਂਗਾ।

ਹੇ ਦੇਵੀ ਮਾਤਾ ! ਜੇਕਰ ਇਸ ਵਾਰ ਲੜਕਾ ਹੋ ਜਾਏ ਤਾਂ ਨੰਗੇ ਪੈਰ ਤੇਰੇ ਦਰਸ਼ਨਾਂ ਨੂੰ ਆਵਾਂਗੀ।

ਹੇ ਬਾਬਾ ਜੀ ! ਜੇ ਪਾਸ ਹੋ ਜਾਵਾਂ ਤਾਂ 10 ਰੁਪਏ ਚੜ੍ਹਾਵਾਂਗਾ।

ਅਜਿਹੀਆਂ ਹੋਰ ਬਹੁਤ ਸਾਰੀਆਂ ਸੁੱਖਣਾਂ ਹਨ ਜੋ ਹਰ ਰੋਜ਼ ਲੋਕ ਸੁੱਖਦੇ ਹਨ। ਕੀ ਸੱਚ ਮੁੱਚ ਸੁੱਖਾਂ ਸੁੱਖਣ ਨਾਲ ਕੋਈ ਕੰਮ ਪੂਰਾ ਹੋ ਜਾਂਦਾ ਹੈ ਜਾਂ ਨਹੀਂ ?

ਇਸ ਦਾ ਸਪੱਸ਼ਟ ਜਵਾਬ ਹੈ ਕਿ ਨਹੀਂ ।

ਹਰ ਕੰਮ ਦੇ ਦੋ ਪਹਿਲੂ ਹੁੰਦੇ ਹਨ। ਹਾਂ ਪੱਖ ਤੇ ਨਾ ਪੱਖ ਜਾਂ ਸਫਲਤਾ ਅਤੇ ਅਸਫਲਤਾ। ਕੁੱਝ ਕੰਮ ਆਪਣੇ ਆਪ ਹੀ ਹੋ ਜਾਣੇ ਹੁੰਦੇ ਹਨ। ਸੁੱਖਾਂ ਸੁੱਖਣ ਨਾਲ ਜੇਕਰ ਉਹ ਕੰਮ ਸਫਲਤਾ ਪੂਰਬਕ ਸਿਰੇ ਚੜ੍ਹ ਜਾਂਦਾ ਹੈ ਤਾਂ ਉਸਦਾ ਸਿਹਰਾ ਉਸ ਪੀਰ ਸਿਰ ਬੰਨ੍ਹ ਦਿੱਤਾ ਜਾਂਦਾ ਹੈ ਜਿਸਦੀ ਸੁੱਖਣਾਂ ਸੁੱਖੀ ਹੁੰਦੀ ਹੈ। ਤੇ ਜੇਕਰ ਉਸ ਕੰਮ ਵਿਚ ਸਫਲਤਾ ਨਹੀਂ ਮਿਲਦੀ ਤਾਂ ਉਸ ਪੀਰ ਦੀ ਸ਼ਕਤੀ ਤੇ ਸ਼ੱਕ ਕਰਨ ਦੀ ਬਜਾਏ, "ਸਾਡੀ ਕਿਸਮਤ ਵਿਚ ਹੀ ਇਵੇਂ ਲਿਖਿਆ ਕੌਣ ਟਾਲ ਸਕਦਾ ਹੈ" ਕਹਿ ਕੇ ਆਪਣੀ ਸ਼ਰਮਿੰਦਗੀ ਦੂਰ ਕਰ ਲਈ ਜਾਂਦੀ ਹੈ। ਇਹ ਕਦੀ ਨਹੀ ਸੋਚਿਆ ਜਾਂਦਾ ਕਿ ਜੇਕਰ ਕਿਸਮਤ ਦਾ ਲਿਖਿਆ ਕੋਈ ਨਹੀ ਟਾਲ ਸਕਦਾ ਤਾਂ ਸੁੱਖਾਂ ਸੁੱਖਣ ਦਾ ਕੀ ਫਾਇਦਾ ? ਇਹੀ ਕਾਰਣ ਹੈ ਕਿ ਸੁੱਖਾਂ ਸੁੱਖਣ ਦਾ ਰੁਝਾਨ ਘਟਣ ਦੀ ਥਾਂ ਤੇ ਵਧਦਾ ਜਾ ਰਿਹਾ ਹੈ।

ਬਹੁਤੇ ਲੋਕਾਂ ਵਿੱਚ ਆਤਮ ਵਿਸ਼ਵਾਸ ਦੀ ਘਾਟ ਕਾਰਣ ਅਤੇ ਕਮਜ਼ੋਰ ਮਾਨਸਿਕਤਾ ਦੇ ਮਾਲਕ ਹੋਣ ਕਾਰਣ ਉਹ ਜਰਾ ਜਿੰਨੀ ਮੁਸ਼ਕਿਲ ਸਮੇਂ ਹੀ ਕੋਈ ਨਾ ਕੋਈ ਸੁੱਖਣਾਂ ਸੁੱਖ ਲੈਂਦੇ ਹਨ। ਉਹ ਲੋਕ ਆਪਣੀ ਮਿਹਨਤ ਨਾਲ ਜਾਂ ਆਪਣੇ ਆਪ ਪੂਰੇ ਹੋਏ ਕੰਮ ਲਈ ਚੜ੍ਹਾਵਾ ਚੜ੍ਹਾ ਕੇ ਆਪਣਾ ਆਰਥਿਕ ਨੁਕਸਾਨ ਤਾਂ ਕਰਵਾਉਂਦੇ ਹੀ ਹਨ ਇਸਦੇ ਨਾਲ ਹੀ ਉਹ ਆਪਣੇ ਕਮਜ਼ੋਰ ਆਤਮ ਵਿਸ਼ਵਾਸ ਅਤੇ ਬਿਮਾਰ ਮਾਨਸਿਕਤਾ ਦਾ ਪ੍ਰਦਰਸ਼ਨ ਵੀ ਕਰਦੇ ਹਨ।

ਅੱਜ ਵਿਗਿਆਨ ਦੇ ਅਥਾਹ ਤਰੱਕੀ ਕਰ ਜਾਣ ਦੇ ਬਾਵਜੂਦ ਵੀ ਜੇਕਰ ਲੋਕ ਅਜਿਹੇ ਅੰਧ-ਵਿਸ਼ਵਾਸਾਂ ਵਿਚ ਫਸੇ ਹੋਏ ਹਨ ਤਾਂ



ਇਸਦਾ ਮੁੱਖ ਕਾਰਣ ਹੈ ਉਨ੍ਹਾਂ ਦੀ ਗੈਰ ਵਿਗਿਆਨਕ ਸੋਚ ਜੇਕਰ ਅਸੀਂ ਕਿਸੇ ਵੀ ਘਟਨਾ ਤੇ ਵਿਸ਼ਵਾਸ ਕਰਨ ਤੋਂ ਪਹਿਲਾਂ ਉਸਦੀ ਵਿਗਿਆਨਕ ਪੜਤਾਲ ਕਰ ਲਈਏ ਤਾਂ ਅੰਧ ਵਿਸ਼ਵਾਸਾਂ ਨੂੰ ਵਧਣ ਫੁੱਲਣ ਤੋਂ ਹੀ ਨਹੀਂ ਰੋਕਿਆ ਜਾ ਸਕਦਾ ਸਗੋਂ ਉਨ੍ਹਾਂ ਨੂੰ ਖਤਮ ਵੀ ਕੀਤਾ ਜਾ ਸਕਦਾ ਹੈ। ਹੁਣ ਜੇਕਰ ਸੁੱਖਾਂ ਸੁੱਖਣ ਦੇ ਮਾਮਲੇ ਨੂੰ ਵਿਗਿਆਨਕ ਨਜਰੀਏ ਤੋਂ ਦੇਖੀਏ ਤਾਂ ਇਹ ਵੀ ਬਾਕੀ ਅੰਧ ਵਿਸ਼ਵਾਸਾਂ ਵਾਂਗ ਇੱਕ ਅੰਧ ਵਿਸ਼ਵਾਸ ਹੀ ਹੈ।

ਕਿਸੇ ਕੰਮ ਦੀ ਅਸਫਲਤਾ ਉਸ ਕੰਮ ਨੂੰ ਕਰਨ ਵਾਲੇ ਵਿਅਕਤੀ ਦੀ ਯੋਗਤਾ ਅਤੇ ਉਸ ਕੰਮ ਦੇ ਹੋਣ ਦੀਆਂ ਬਾਹਰਮੁਖੀ ਹਾਲਤਾਂ ਤੇ ਨਿਰਭਰ ਕਰਦੀ ਹੈ।

ਜਿਵੇਂ — ਨੌਕਰੀ ਮਿਲਣਾ ਜਾਂ ਨਾ ਮਿਲਣਾ ਖਾਲੀ ਆਸਾਮੀ ਅਤੇ ਸਬੰਧਿਤ ਉਮੀਦਵਾਰ ਦੀ ਯੋਗਤਾ ਤੇ ਨਿਰਭਰ ਕਰਦਾ ਹੈ। ਜੇਕਰ ਕੋਈ ਖਾਲੀ ਥਾਂ ਨਾ ਹੋਵੇ ਤਾਂ ਯੋਗ ਉਮੀਦਵਾਰ ਨੂੰ ਨੌਕਰੀ ਦਿਵਾਉਣ 'ਚ ਕੋਈ ਸੁੱਖਣਾ ਮਦਦ ਨਹੀਂ ਕਰ ਸਕਦੀ ਤੇ ਜੇਕਰ ਉਮੀਦਵਾਰ 'ਚ ਯੋਗਤਾ ਨਹੀ ਹੈ ਤਾਂ ਖਾਲੀ ਆਸਾਮੀ ਹੋਣ ਦੇ ਬਾਵਜੂਦ ਵੀ ਸੁੱਖਣਾ ਉਸਨੂੰ ਨੌਕਰੀ ਨਹੀਂ ਦਿਵਾ ਸਕਦੀ। ਜੇਕਰ ਉਮਦੀਵਾਰ ਵਿੱਚ ਯੋਗਤਾ ਵੀ ਹੈ ਤੇ ਖਾਲੀ ਥਾਂ ਵੀ ਹੈ ਤਾਂ ਉਸਨੂੰ ਨੌਕਰੀ ਪ੍ਰਾਪਤ ਕਰਨ ਲਈ ਕੋਈ ਸੁੱਖ ਸੁੱਖਣ ਦੀ ਜਰੂਰਤ ਨਹੀਂ ਪਵੇਗੀ।

ਕਿਸੇ ਅਪ੍ਰੇਸ਼ਨ ਦਾ ਸਫਲ ਹੋਣਾ ਜਾਂ ਨਾ ਹੋਣਾ ਡਾਕਟਰ ਦੀ ਯੋਗਤਾ ਅਤੇ ਉਪਲਬਧ ਡਾਕਟਰੀ ਸਹੂਲਤਾਂ ਤੇ ਨਿਰਭਰ ਕਰਦਾ ਹੈ। ਕਿਸੇ ਸੁੱਖਣਾ ਸੁੱਖਣ ਤੇ ਨਹੀਂ ।

ਜੇਕਰ ਕੋਈ ਵਿਦਿਆਰਥੀ ਮਿਹਨਤ ਨਾਲ ਪੜ੍ਹਾਈ ਕਰਦਾ ਹੈ ਤਾਂ ਉਸਨੂੰ ਪਾਸ ਹੋਣ ਲਈ ਕਿਤੇ ਪ੍ਰਸ਼ਾਦ ਸੁੱਖਣ ਦੀ ਜਰੂਰਤ ਨਹੀਂ ਤੇ ਜੇਕਰ ਉਸਨੇ ਮਿਹਨਤ ਨਹੀਂ ਕੀਤੀ ਤਾਂ ਸੁੱਖ ਸੁੱਖਣ ਨਾਲ ਕਿਸੇ ਦੇਵੀ ਦੇਂਵਤੇ ਨੇ ਆ ਕੇ ਉਸਦਾ ਪੇਪਰ ਹੱਲ ਨਹੀਂ ਕਰਨਾ।

ਇਵੇਂ ਹੀ ਪੈਦਾ ਹੋਣ ਵਾਲਾ ਬੱਚਾ ਲੜਕਾ ਹੋਵੇਗਾ ਜਾਂ ਲੜਕੀ, ਇਹ ਮਰਦ ਅਤੇ ਔਰਤ ਦੇ ਐਕਸ, ਵਾਈ ਕਰੋਮੋਸੋਮਜ਼ ਦੇ ਮਿਲਾਪ ਤੇ ਨਿਰਭਰ ਕਰਦਾ ਹੈ। ਕੋਈ ਸੁੱਖਣਾ ਇਸ ਵਿੱਚ ਕੋਈ ਫੇਰ ਬਦਲ ਨਹੀਂ ਕਰ ਸਕਦੀ।

ਜਿੱਥੇ ਲੋਕ ਛੋਟੇ ਕੰਮ ਲਈ ਛੋਟੀ ਅਤੇ ਵੱਡੇ ਕੰਮ ਲਈ ਵੱਡੀ ਸੁੱਖਣਾਂ ਸੁੱਖ ਕੇ ਕੰਮ ਪੂਰਾ ਹੋ ਜਾਣ ਤੇ ਆਪਣੇ ਰੱਬ ਅਤੇ ਦੇਵੀ ਦੇਵਤਿਆਂ ਨੂੰ ਚੜ੍ਹਾਵੇ ਦੇ ਰੂਪ ਵਿੱਚ ਰਿਸ਼ਵਤ ਦਿੰਦੇ ਹਨ, ਉਥੇ ਕੁਝ ਲੋਕ ਕੰਮ ਪੂਰਾ ਹੋ ਜਾਣ ਤੇ ਸੁੱਖਿਆ ਚੜ੍ਹਾਵਾ ਨਾ ਚੜ੍ਹਾ ਕੇ ਆਪਣੇ ਰੱਬ ਅਤੇ ਦੇਵੀ ਦੇਵਤਿਆਂ ਨੂੰ ਧੋਖਾ ਵੀ ਦਿੰਦੇ ਹਨ। ਫਿਰ ਵੀ ਕੋਈ ਰੱਬ ਅਤੇ ਕੋਈ ਦੇਵੀ ਦੇਵਤੇ ਉਨ੍ਹਾਂ ਦਾ ਕੁੱਝ ਨਹੀ ਵਿਗਾੜ ਸਕਦੇ ।

ਅੱਜ ਜੇਕਰ ਬਹੁ-ਗਿਣਤੀ ਉਨ੍ਹਾਂ ਲੋਕਾਂ ਦੀ ਹੈ ਜੋ ਜਰਾ ਜਿੰਨੀ ਮੁਸ਼ਕਿਲ ਸਮੇਂ ਹੀ ਘਬਰਾ ਕੇ ਕਲਪਿਤ ਰੱਬ ਅਤੇ ਦੇਵੀ ਦੇਵਤਿਆਂ ਦੀਆਂ ਸੁੱਖਾਂ ਸੁੱਖ ਲੈਂਦੇ ਹਨ। ਤਾਂ ਇਸੇ ਸਮਾਜ ਅੰਦਰ ਉਹ ਲੋਕ ਵੀ ਹਨ ਜੋ ਕਦੀ ਕਿਸੇ ਮੁਸ਼ਕਿਲ ਸਮੇਂ ਸੁੱਖਣਾਂ ਸੁੱਖ ਕੇ ਕਿਸੇ ਕਾਲਪਨਿਕ ਸ਼ਕਤੀ ਦਾ ਸਹਾਰਾ ਨਹੀ ਲੈਂਦੇ ਸਗੋਂ ਪੂਰੀ ਦ੍ਰਿੜਤਾ ਅਤੇ ਆਤਮ ਵਿਸ਼ਵਾਸ ਨਾਲ ਉਸਦਾ ਮੁਕਾਬਲਾ ਕਰਦੇ ਹਨ। ਕਿਸੇ ਕੰਮ 'ਚ ਅਸਫਲ ਹੋ ਜਾਣ ਤੇ ਕਿਸਮਤ ਵਰਗੀ ਕਿਸੇ ਚੀਜ਼ ਨੂੰ ਦੋਸ਼ੀ ਨਾ ਠਹਿਰਾ ਕੇ, ਆਪਣੇ ਆਤਮ ਵਿਸ਼ਵਾਸ ਨੂੰ ਹੋਰ ਮਜ਼ਬੂਤ ਕਰਕੇ ਉਸ ਕੰਮ ਦੇ ਪੂਰਾ ਨਾ ਹੋਣ ਦੇ ਵਿਗਿਆਨਕ ਕਾਰਣ ਲੱਭ ਕੇ ਉਸੇ ਕੰਮ ਨੂੰ ਦੁਬਾਰਾ ਫਿਰ ਕਰਨ ਦੀ ਜੁਅਰਤ ਕਰਦੇ ਹਨ ਤੇ ਉਦੋਂ ਤੱਕ ਕਰਦੇ ਹਨ ਜਦੋ ਤੱਕ ਕਿ ਉਹ ਉਸ ਵਿੱਚ ਸਫਲ ਨਹੀ ਹੋ ਜਾਂਦੇ ਤੇ ਸਫਲਤਾ ਹਮੇਸ਼ਾਂ ਉਨ੍ਹਾਂ ਦੇ ਕਦਮ ਚੁੰਮਦੀ ਹੈ।

ਇਹ ਉਹ ਲੋਕ ਹਨ ਜਿਨ੍ਹਾਂ ਨੇ ਜਿੰਦਗੀ ਦੀ ਅਸਲੀਅਤ ਨੂੰ ਪਹਿਚਾਣ ਲਿਆ ਹੈ ਅਤੇ ਆਪਣੇ ਨਜ਼ਰੀਏ ਨੂੰ ਵਿਗਿਆਨਕ ਬਣਾ ਲਿਆ ਹੈ।

ਅੱਜ ਲੋੜ ਹੈ ਕਿ ਅੰਧ ਵਿਸ਼ਵਾਸਾਂ ਦੇ ਇਸ ਭਰਮ ਜਾਲ ਚੋਂ ਨਿੱਕਲ ਕੇ ਚੰਗੀ ਜ਼ਿੰਦਗੀ ਜਿਉਣ ਲਈ ਵਹਿਮਾਂ ਭਰਮਾਂ ਤੋਂ ਮੁਕਤ ਇੱਕ ਨਵੇਂ ਨਰੋਏ ਸਮਾਜ ਦੀ ਸਿਰਜਣਾ ਕੀਤੀ ਜਾਵੇ।

*ਮਿੰਨੀ ਕਹਾਣੀ :-*

## ਕਿਰਪਾ

*ਕਮਲ ਕੁਮਾਰ ਔਲਕ*

"ਜਾ ਮਾਈ ਬਾਬੇ ਧੌੜੀ ਸ਼ਾਹ ਦਾ ਵਚਨ ਏ, ਰੱਬ ਤੈਨੂੰ ਪੋਤਰੇ ਦੀ ਦਾਤ ਬਖਸ਼ੇਗਾ। ਆਹ ਲੈ ਰਾਖ ਅਤੇ ਜਲ, ਇਸ ਦਾ ਇਸਤੇਮਾਲ ਕਰਨਾ ਨਾ ਭੁੱਲੀਂ।" ਧੰਤੀ ਨੂੰ ਬਾਬਾ ਜੀ ਨਸੀਹਤਾਂ ਦੇ ਰਹੇ ਸਨ।

ਧੰਤੀ ਦੀ ਨੂੰਹ ਨੂੰ ਜਨਮ ਪੀੜਾਂ ਸ਼ੁਰੂ ਹੋ ਗਈਆਂ। ਉਸਨੂੰ ਹਸਪਤਾਲ ਦਾਖਲ ਕਰਵਾ ਦਿੱਤਾ। ਵੱਡੇ ਉਪਰੇਸ਼ਨ ਨਾਲ ਬੱਚੀ ਦਾ ਜਨਮ ਹੋ ਗਿਆ। ਕੁਝ ਦਿਨਾਂ ਬਾਅਦ ਜੱਚਾ ਤੇ ਬੱਚਾ ਘਰੇ ਆ ਗਏ

ਘਰ ਆਏ ਗੁਆਂਢੀਆਂ ਦੇ ਹਾਲ ਚਾਲ ਪੁੱਛਣ ਤੇ ਧੰਤੀ ਕਹਿ ਰਹੀ ਸੀ, "ਇਹ ਤਾਂ ਬਾਬੇ ਧੌੜੀ ਸ਼ਾਹ ਦੀ ਮੇਹਰ ਹੋਈ ਏ ਕਿ ਮੇਰੀ ਨੂੰਹ ਤੇ ਪੋਤਰੀ ਬਚ ਗਈਆਂ, ਨਹੀ ਡਾਕਟਰਾਂ ਨੇ ਤਾਂ ਚੀਰਫਾੜ ਕਰਨ ਦੀ ਕੋਈ ਕਸਰ ਨਹੀ ਸੀ ਛੱਡੀ।

# ਆਸਤਕੋ ਆਓ ! ਤੁਹਾਨੂੰ ਕੁਝ ਸੋਚਣ ਲਈ ਮਜਬੂਰ ਕਰੀਏ

ਸੁਰਜੀਤ ਦੌਧਰੀਆ

"ਕੁੜੇ ਬੇਬੇ, ਕੱਲ੍ਹ ਆਂਹਦੇ ਨੰਬਰਦਾਰ ਦੀ ਨੋਂਹ ਵਿਚਾਰੀ 2 ਜੁਆਕ ਛੱਡ ਕੇ ਮਰਗੀ..........।" ਟੋਕਰਾ ਚੁੱਕੀ ਆਉਂਦੀ ਅਮਰਜੀਤ ਨੇ ਨੰਬਰਦਾਰਾਂ ਦੀ ਗੁਆਢਣ ਤੋਂ ਅਸਲ ਗੱਲ ਜਾਨਣ ਦੀ ਨੀਤ ਨਾਲ ਪੁੱਛਿਆ। "ਹਾਹੋ ਭਾਈ ਜਦੋਂ ਕੋਈ ਕਿਸੇ ਦੀ ਗੱਲ ਨਾ ਮੰਨੇ ਏਵੇਂ ਹੀ ਹੁੰਦਾ, ਬੱਚਾ ਹੋਣ ਵਾਲਾ ਸੀ ਪਹਿਲਾਂ ਤਾਂ ਘਰੇ ਪਾਈ ਰੱਖੀ ਜਦੋਂ ਦਾਈ ਨੇ ਜਵਾਬ ਦੇਤਾ ਤਾਂ ਸ਼ਹਿਰ ਲੈ ਤੁਰੇ।" ਬੇਬੇ ਨੇ ਹਉਕਾ ਜਿਹਾ ਭਰਦਿਆਂ ਦੱਸਿਆ। "ਨਾ ਫਿਰ ਕੀ ਗੱਲ ਬਣੀ.......।" ਅਮਰਜੀਤ ਦੀ ਉਤਸੁਕਤਾ ਹੋਰ ਵਧ ਗਈ। "ਮੈਂ ਤਾਂ ਭਾਈ ਉਦੋਂ ਹੀ ਡੱਕੇ ਤੋੜ ਦਿੱਤੇ ਸੀ ਜਦੋਂ ਪਹਿਲਾਂ ਤਾਂ ਤੁਰਨ ਲੱਗਿਆਂ ਮੀਤੇ ਨੂੰ ਠੁਡਾ ਵੱਜਾ ਤੇ ਫਿਰ ਸੀ ਵੀ ਪੌਣੇ ਇੱਕ ਜਦੋ ਸ਼ਹਿਰ ਨੂੰ ਤੁਰੇ, "ਮਾੜੀ ਮੋਟੀ ਤਾਂ ਵਿਚਾਰ ਕਰਨੀ ਚਾਹੀਦੀ ਆ, ਐਵੇ ਤਾਂ ਨੀ ਕਿਸੇ ਵਿਚਾਰਾਂ ਬਣਾਤੀਆਂ।"

ਇਹ ਤਾਂ ਹੈ ਇੱਕ ਉਦਾਹਰਣ ਸਾਡੇ ਵਹਿਮ ਦੀ, ਜਿਹੜਾ ਆਮ ਕਰਕੇ ਤੁਰਨ ਲੱਗਿਆਂ ਤੋਂ ਨਿੱਛ ਮਾਰਨ, ਪਿਛੋਂ ਆਵਾਜ਼ ਮਾਰਨ ਠੁੱਡਾ ਲੱਗਣ ਜਾਂ ਪੌਣ-ਸਵਾਏ ਆਦਿ ਨਾਲ ਜੁੜਿਆ ਹੈ। ਪਰ ਜੇ ਭਲਾ ਇਸ ਵਾਰਤਾਲਾਪ 'ਚ ਬੁੱਢੀ ਨੂੰ ਕੋਈ ਪੁੱਛੇ ਕਿ ਤੁਸੀਂ ਘੰਟੇ ਦਾ ਪੌਣ ਜਾਂ ਸਵਾਇਆ ਤਾਂ ਵੇਖ ਲਿਆਂ ਪਰ ਘੜੀ 'ਚ ਤਾਂ ਦੋ ਸੂਈਆਂ ਹੋਰ ਵੀ ਨੇ। ਕਦੇ ਮਿੰਟ ਜਾਂ ਸਕਿੰਟ ਦਾ ਸਵਾਇਆ ਵੀ ਦੇਖਿਆ ਕਿ ਮਿੰਟ ਪੌਣ ਸਵਾਇਆ ਹੈ ਹੀ ਨਹੀਂ। ਪਰ ਵਹਿਮ ਸੋਚਣ ਲਈ ਥੋੜ੍ਹਾ ਕਹਿੰਦੇ ਨੇ ਉਹ ਤਾਂ ਲਕੀਰ ਦੇ ਫਕੀਰਾਂ ਦੀ ਮੰਗ ਕਰਦੇ ਆ। ਮੈਂ ਇਸ ਲੇਖ 'ਚ ਅਜਿਹੇ ਹੀ ਕਈ ਸਵਾਲ ਆਸਤਕਾਂ ਨੂੰ ਕਰਨੇ ਚਾਹੁੰਦਾ ਹਾਂ ਤੇ ਜਵਾਬ ਦੀ ਮੰਗ ਵੀ ਕਰਦਾ ਹਾਂ। ਸੋ ਆਓ ਤੁਹਾਨੂੰ ਕੁਝ ਸੋਚਣ ਲਈ ਮਜਬੂਰ ਕਰਾਂ ?

ਦੁਨੀਆਂ ਦਾ ਕੋਈ ਵੀ ਅਜਿਹਾ ਧਰਮ ਨਹੀ ਜਿਹੜਾ ਮਨੁੱਖ ਜਾਤੀ ਦੇ ਪਿੱਛੇ ਕੋਈ ਅਗੰਮੀ ਤਾਕਤ (ਰੱਬੀ ਤਾਕਤ) ਨੂੰ ਨਾ ਖਲਾਰ੍ਹਦਾ ਹੋਵੇ। ਕੋਈ ਧਰਮ ਸ੍ਰਿਸ਼ਟੀ ਨੂੰ ਸੱਤ ਦਿਨਾਂ 'ਚ, ਕੋਈ ਸੱਤ ਪਲਾਂ 'ਚ ਤੇ ਕੋਈ ਕੁਝ ਹੋਰ ਤਰ੍ਹਾਂ ਰਚੀ ਦਸਦਾ ਹੈ। ਉਸੇ ਸਦੀਆਂ ਦੇ ਪ੍ਰਭਾਵ ਸਦਕਾ ਹੀ ਇੱਕੀਵੀਂ ਸਦੀ ਦਾ ਮਨੁੱਖ ਅੱਜ ਵੀ ਜੇਕਰ ਬੱਚਾ ਨਾ ਹੋਵੇ ਜਾਂ ਜੇਕਰ ਕੁੜੀਆਂ ਹੀ ਹੁੰਦੀਆਂ ਹਨ ਤਾਂ ਵੀ ਆਪਣੇ ਸਥਾਨਕ ਰੱਬ ਦਾ ਸਹਾਰਾ ਜਰੂਰ ਲੈਂਦਾ ਹੈ ਤੇ ਸਾਨੂੰ ਹਰ ਪਿੰਡ ਸ਼ਹਿਰ ਵਿੱਚੋਂ ਅਜਿਹੇ ਕੇਸ ਆਮ ਹੀ ਮਿਲ ਜਾਂਦੇ ਹਨ ਜਿਹੜੇ ਆਪਣੇ ਮੁੰਡੇ ਦੇ ਜਨਮ ਬਾਰੇ ਪਿਛੋਕੜ 'ਚ ਕਿਸੇ ਬਾਬੇ ਦੀ ਅਸੀਸ ਲਿਆ ਖਲ੍ਹਾਰਦੇ ਹਨ। ਪਰ ਮੈਂ ਇੱਥੇ ਆਸਤਕਾਂ ਦੇ ਦੂਹਰੇ ਗਿਆਨ ਦੀ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਉਹ ਜਦੋਂ ਤਾਂ ਬੱਚਾ ਲੈਣਾ ਹੈ ਤਾਂ ਰੱਬ ਘਰ ਦੇ ਦਰਵਾਜੇ ਖੜਕਾਉਂਦੇ ਹਨ ਤੇ ਜਦੋਂ ਸਾਨੂੰ ਬੱਚੇ ਦੀ ਲੋੜ ਨਹੀਂ ਤਾਂ ਹਸਪਤਾਲ ਦਾ। ਭਲਾ ਕੀ ਜਿਹੜਾ ਬਾਬਾ ਜਾਂ ਧਰਮ, ਬਾਂਝ ਔਰਤ ਨੂੰ ਬੱਚਾ ਦੇ ਸਕਦਾ ਹੈ, ਕੁੜੀਆਂ ਦੀ ਥਾਂ ਮੁੰਡਾ ਦੇ ਸਕਦਾ ਹੈ, ਕੀ ਉਹ ਸਾਡਾ ਬੱਚਾ ਜੰਮਣਾ ਬੰਦ ਨਹੀਂ ਕਰ ਸਕਦਾ। ਪਰ ਬੰਦ ਕਰਨ ਲਈ ਕਦੇ ਵੀ ਆਸਤਕ ਰੱਬ ਦੇ ਘਰ ਨਹੀਂ ਜਾਣਗੇ ਤੇ ਨਾ ਹੀ ਵਿਸ਼ਵਾਸ ਕਰਨਗੇ, ਕਿਉਂ? ਮੁੰਡਾ ਵੰਡਣ ਦੀਆਂ ਦੁਕਾਨਾਂ ਉੱਪਰ ਉਹ ਬਾਬੇ ਅਜਿਹੀਆਂ ਨਿਸ਼ਾਨੀਆਂ ਵੀ ਜਰੂਰ ਰੱਖਦੇ ਹਨ ਜਿਸ ਨਾਲ ਆਉਣ ਵਾਲੇ ਸ਼ਰਧਾਲੂ ਨੂੰ ਬਾਬੇ ਦੇ ਹੁਣ ਤੱਕ ਵੰਡੇ ਮੁੰਡਿਆਂ ਬਾਰੇ ਪੱਤਾ ਲੱਗੇ ਪਰ ਕਦੇ ਵੀ ਉਹ ਕੁੜੀ ਹੋਣ ਤੇ ਉਥੋਂ ਨਿਸ਼ਾਨੀ ਚੁੱਕਣ ਲਈ ਨਹੀਂ ਆਖਣਗੇ ਕਿਉਂਕਿ ਫਿਰ ਤਾਂ ਇੱਕ ਵੀ ਨਿਸ਼ਾਨੀ ਨਹੀਂ ਬਚੇਗੀ।

ਸਾਡੇ ਸਕੂਲ ਚ ਇੱਕ ਮਾਸਟਰ ਸੱਚੇ ਸੌਦੇ ਵਾਲਿਆਂ ਦਾ ਪਰੇਮੀ ਹੈ (ਸੱਚੇ ਸੌਦੇ ਵਾਲੇ ਹਰ ਆਦਮੀ ਨੂੰ ਪਰੇਮੀ ਕਿਹਾ ਜਾਂਦਾ ਹੈ) ਮੇਰੀ ਉਸ ਨਾਲ ਕਈ ਵਾਰੀ ਬਹਿਸ ਹੋਈ ਹੈ। ਪਰ ਉਹ ਕਿਸੇ ਵੀ ਗੱਲ ਦਾ ਉੱਤਰ ਨਹੀਂ ਦੇ ਸਕਿਆ ਸ਼ਾਇਦ ਕੋਈ ਹੋਰ ਪਰੇਮੀ ਇਨ੍ਹਾਂ ਗੱਲਾਂ ਦਾ ਉੱਤਰ ਦੇ ਦੇਵੇ। ਸਭ ਤੋ ਪਹਿਲਾਂ ਮੱਥਾ ਟਿਕਾਉਣ ਦੀ ਹੀ ਗੱਲ ਕਰਦੇ ਹਾਂ, ਸਾਰੇ ਪਰੇਮੀ ਇਸ ਗੱਲੋਂ ਸਹਿਮਤ ਹਨ ਕਿ ਬਾਬੇ ਮੱਥਾ ਨਹੀਂ ਟਿਕਾਉਂਦੇ ਭਾਵ ਮਾਇਆ ਭੇਟਾ ਨਹੀਂ ਲੈਂਦੇ ਜਰੂਰ ਨਹੀਂ ਲੈਂਦੇ ਪਰ ਕੀ ਕਦੇ ਕਿਸੇ ਪਰੇਮੀ ਨੇ ਆਪਣੇ ਬਾਬੇ ਨੂੰ ਹਲ ਵਾਹੁੰਦੇ ਦੇਖਿਆ ਹੈ ? ਜਦੋਂ ਉਹ ਆਪ ਅਤੇ ਉਸ ਦੇ ਚੇਲੇ ਤਾਂ ਕੰਮ ਕਰਦੇ ਨਹੀ ਫਿਰ ਮਾਇਆ ਆਉਂਦੀ ਕਿਥੋਂ ਹੈ ? ਜਦੋ ਕਿਤੇ ਵੀ ਬਾਬਾ ਆਉਂਦਾ ਹੈ ਤਾਂ ਉਸ ਪਾਸ ਚਾਰ ਪੰਜ ਲੱਖ ਦੀ ਤਾਂ ਗੱਡੀ ਹੀ ਹੁੰਦੀ ਹੈ ਅਤੇ ਤਕਰੀਬਨ ਸਾਰੇ ਸ਼ਹਿਰਾਂ 'ਚ ਦੋ ਚਾਰ ਕਿਲੇ ਜ਼ਮੀਨ ਖਰੀਦ ਕੇ ਉਨ੍ਹਾਂ ਨੇ ਪਰੇਮੀਆਂ ਦੀ ਮਾਨਸਿਕਤਾ ਜੰਗਾਲਣ ਲਈ ਜਗ੍ਹਾ ਵੀ ਬਣਾਈ ਹੋਈ ਹੈ। ਪਰ ਉਹ ਤਾਂ ਪੈਸਾ ਲੈਂਦੇ ਨਹੀ ? ਪੈਸੇ ਬਿਨਾ ਤਾਂ ਸ਼ਹਿਰ 'ਚ ਪਲਾਟ ਖਰੀਦਣਾ ਵੀ ਮੁਸ਼ਕਲ ਹੈ। ਫਿਰ ਚੱਕਰ ਕੀ ਆ ? ਤੇ ਫਿਰ ਜਦੋਂ ਪਰੇਮੀ ਸਾਹਿਬ ਡੇਰੇ 'ਚ ਜਾਂਦੇ ਹਨ ਤਾਂ ਸਸਤੀਆਂ ਚੀਜ਼ਾਂ ਖਾਣ ਲਈ ਮਿਲਦੀਆਂ ਹਨ। ਹਰ ਪ੍ਰੇਮੀ ਉੱਪਰ



ਬਾਬਾ 15 ਤੋ 20 ਰੁ. ਅੰਦਾਜਨ ਖਰਚ ਕਰਦਾ ਹੈ। ਪ੍ਰੇਮੀ ਤਾਂ ਵਿਚਾਰੇ ਕੁਝ ਦਿੰਦੇ ਹੀ ਨਹੀਂ ਪਰ ਇਹ ਐਨਾ ਖਰਚ ਕਿਵੇਂ ?

ਪ੍ਰੇਮੀ ਨੂੰ ਦੇਖਣ ਸਾਰ ਹੀ ਅਸੀਂ ਉਸ ਦੇ ਵਿਚਾਰ ਵੀ ਜਾਣ ਲੈਂਦੇ ਹਾਂ ਕਿ ਇਹ ਆਦਮੀ ਨਾ ਸ਼ਰਾਬ ਤੇ ਨਾ ਹੀ ਮੀਟ ਵਰਤਦਾ ਹੋਵੇਗੀ। ਪਰ ਕੀ ਸੱਚੀਓਂ ਪ੍ਰੇਮੀ ਮੀਟ ਨਹੀਂ ਖਾਂਦੇ ? ਇਸ ਬਾਰੇ ਅਸੀਂ ਵਿਚਾਰ ਕਰਦੇ ਹਾਂ। ਪ੍ਰੇਮੀ ਤਾਂ ਕਈ ਖੇਤੀ ਵੀ ਕਰਦੇ ਹੋਣਗੇ ਪਰ ਖੇਤੀ ਤਾਂ ਅੱਜ ਕੱਲ੍ਹ ਕੀੜੇ-ਮਾਰ ਦੁਆਈਆਂ ਬਿਨ੍ਹਾਂ ਅਸੰਭਵ ਹੈ। ਕੀ ਉਹ ਇਸ ਮਾਮਲੇ 'ਚ ਅਹਿੰਸਾ ਦਾ ਪੱਲਾ ਨਹੀਂ ਛੱਡਦੇ ਤੇ ਇੱਕ ਗੱਲ ਹੋਰ – ਆਪਾਂ ਮਿੱਥ ਲੈਂਦੇ ਹਾਂ ਕਿ ਇੱਕ ਸਾਰਾ ਪਿੰਡ ਹੀ ਪ੍ਰੇਮੀਆਂ ਦਾ ਹੈ ਤੇ ਉਥੇ ਹਲਕਿਆ ਕੁੱਤਾ ਆ ਜਾਂਦਾ ਹੈ ਤਾਂ ਕੀ ਪ੍ਰੇਮੀ ਉਸ ਨੂੰ ਸਾਰੇ ਪਿੰਡ ਦੇ ਲੋਕਾਂ ਨੂੰ ਵੱਢਣ ਲਈ ਛੱਡ ਦੇਣਗੇ। ਚਲੋ ਇਹ ਤਾਂ ਸਵਾਲ ਹੀ ਕੁਝ ਅਜਿਹੇ ਆ ਜਿੱਥੇ 'ਪਾਪ' ਕਰਨਾ ਹੀ ਪਊ। ਪਰ ਮੈਂ ਅਜਿਹੇ ਪ੍ਰੇਮੀਆਂ ਨੂੰ ਵੀ ਮਿਲਾ ਸਕਦਾਂ ਜਿੰਨ੍ਹਾਂ ਟੈਸਟ ਕਰਵਾ ਕੇ, ਕੁੜੀ ਹੋਣ ਤੇ ਗਰਭਪਾਤ ਵੀ ਕਰਵਾਏ ਆ।

ਅੱਗੇ ਆ ਗਿਆ ਸਵਾਲ ਮੀਟ ਖਾਣ ਦਾ ? ਇਸ ਬਾਰੇ ਸਾਨੂੰ ਪਹਿਲਾਂ ਤਾਂ ਇਹ ਜਾਨਣਾ ਪਵੇਗਾ ਕਿ ਅਸੀਂ ਸਜੀਵ-ਵਸਤੂਆਂ ਕਿੰਨ੍ਹਾਂ ਨੂੰ ਅਤੇ ਨਿਰਜੀਵ ਵਸਤੂਆਂ ਕਿੰਨ੍ਹਾਂ ਨੂੰ ਆਖਦੇ ਹਾਂ। ਸਜੀਵ ਵਸਤੂਆਂ ਅਸੀ ਉਨ੍ਹਾਂ ਵਸਤੂਆਂ ਨੂੰ ਆਖਦੇ ਹਾਂ ਜਿਹੜੀਆਂ ਵਧਦੀਆਂ ਫੁਲਦੀਆਂ, ਸਾਹ ਲੈਂਦੀਆਂ ਅਤੇ ਆਪਣੇ ਵਰਗੇ ਸਜੀਵ ਪੈਦਾ ਕਰਦੀਆਂ ਹਨ। ਪਰ ਕੀ ਇਹ ਪ੍ਰੇਮੀ (ਸੱਚੇ ਸੌਦੇ ਵਾਲੇ, ਰਾਧਾ ਸੁਆਮੀ, ਹੋਰ ਧਾਰਮਿਕ ਸੰਪਰਦਾਵਾਂ ਦੇ ਪੁਜਾਰੀ)ਹਰੀਆਂ ਸਬਜ਼ੀਆਂ ਨਹੀਂ ਖਾਂਦੇ ? ਦਹੀਂ ਨਹੀਂ ਖਾਂਦੇ ? ਜਦੋਂ ਕਿ ਇਹ ਸਾਰੀਆਂ ਵਸਤੂਆਂ ਬਹੁਸੈਲੀ ਜੀਵ ਹਨ। ਜਿੱਥੋਂ ਤੱਕ ਪਾਪ ਦਾ ਸਬੰਧ ਹੈ ਅਸੀਂ (ਤਰਕਸ਼ੀਲ) ਤਾਂ ਇਹ ਕਹਿੰਦੇ ਹਾਂ ਕਿ ਮਨੁੱਖਤਾ ਦੇ ਭਲੇ ਲਈ ਕੀਤਾ ਗਿਆ ਹਰ ਕੰਮ ਭਾਵੇਂ ਉਹ ਕੀੜੇ ਮਾਰ ਦੁਆਈਆਂ ਦਾ ਸਪਰੇ ਹੈ ਜਾਂ ਕਿਸੇ ਅਵਾਰਾ ਡੰਗਰ ਦਾ ਕਤਲ, ਪੁੰਨ ਦਾ ਹੈ। ਮੀਟ ਖਾਣਾ ਤਾਂ ਸਗੋਂ ਹੋਰ ਵੀ ਮਨੁੱਖਤਾ ਦੀ ਭਲਾਈ ਹੈ ਕਿਉਂਕਿ ਜੇਕਰ ਸਾਰੇ ਹੀ ਪ੍ਰੇਮੀ ਬਣ ਗਏ ਤਾਂ ਪਸ਼ੂਆਂ ਦੀ ਅੱਧੀ ਆਬਾਦੀ, ਨਰ ਪਸ਼ੂਆਂ ਦਾ ਕੀ ਬਣੇਗਾ। ਕੀ ਬਾਬੇ ਦਾ ਡੇਰਾ ਇਨ੍ਹਾਂ ਨੂੰ ਸੰਭਾਲੇਗਾ ? ਚਲੋ ਇਹ ਵੀ 'ਪਾਪ' ਹੋਇਆ। ਪਰ ਮੱਝਾਂ ਅਤੇ ਗਾਵਾਂ ਦੇ ਦੁੱਧ ਪੀਣ ਦਾ ਤੁਹਾਡੇ ਕੋਲ ਕੀ ਅਧਿਕਾਰ ਹੈ ਜਦੋਂ ਕਿ ਉਹ ਦੁੱਧ ਤਾਂ ਆਪਣੇ ਬੱਚਿਆਂ ਲਈ ਦਿੰਦੀਆਂ ਹਨ। ਕੀ ਕੋਈ ਮਨੁੱਖੀ ਮਾਂ ਆਪਣਾ ਦੁੱਧ ਕਿਸੇ ਨੂੰ ਦੇਵੇਗੀ ? ਕੀ ਇਹ ਅਨਿਆਂ ਨਹੀਂ ? ਅਸੀਂ ਤਾਂ ਉਨ੍ਹਾਂ ਵਿਚਾਰੀਆਂ ਦੇ ਨਾ ਚਾਹੁੰਦਿਆਂ ਵੀ ਟੀਕਾ ਲਗਾ ਕੇ ਦੁੱਧ ਕੱਢ ਲੈਂਦੇ ਹਾਂ। ਪਰ ਹਾਂ, ਪ੍ਰੇਮੀ ਆਖਣਗੇ ਕਿ ਅਸੀਂ ਤਾਂ ਉਨ੍ਹਾਂ ਨੂੰ ਸੰਭਾਲਦੇ ਹੀ ਇਸ ਲਈ ਹਾਂ। ਪਰ ਕੀ ਮੀਟ ਵਾਲੇ ਜਾਨਵਰਾਂ ਨੂੰ ਮੀਟ ਖਾਣ ਵਾਲੇ ਨਹੀ ਸੰਭਾਲਦੇ। ਪਰ ਹਾਂ, ਤੁਹਾਡੇ ਦੇਵੀ ਦੇਵਤੇ ਜਰੂਰ ਮਾਸਾਹਾਰੀ ਮਨੁੱਖਾਂ ਨਾਲੋਂ ਵੀ ਨਿਰਦਈ ਹਨ, ਜਿੰਨ੍ਹਾਂ ਨੂੰ ਪਹਿਲਾਂ ਮਨੁੱਖਾਂ ਦੀਆਂ ਬਲੀਆਂ ਦੇਣ ਦੀਆਂ ਵੀ ਮਿਸਾਲਾਂ ਮਿਲਦੀਆਂ ਹਨ।

ਮੇਰੇ ਖਿਆਲ 'ਚ ਸਾਰਿਆਂ ਛੋਟਿਆਂ ਵਹਿਮਾਂ ਦਾ ਜਨਮਦਾਤਾ ਵਹਿਮ ਹੈ 'ਆਤਮਾ ਹੋਣ ਦਾ'। ਆਮ ਹੀ ਜਦੋਂ ਕਿਸੇ ਘਰ 'ਚ ਅਣਸੁਖਾਵੀਂ ਘਟਨਾ ਵਾਪਰ ਜਾਵੇ ਤਾਂ ਉਸ ਨੂੰ ਕਿਸੇ ਬਦਰੂਹ ਦੀ ਕਰੋਪੀ ਨਾਲ ਜੋੜਿਆ ਜਾਂਦਾ ਹੈ। ਬਹੁਤ ਸਾਰੇ ਧਰਮਾਂ ਅਨੁਸਾਰ ਜਦੋਂ ਮਨੁੱਖ ਦੀ ਮੌਤ ਹੁੰਦੀ ਹੈ ਤਾਂ ਉਸ ਦਾ ਵਹੀ-ਖਾਤਾ ਫਰੋਲਣ ਬਾਅਦ ਪੁੰਨ ਅਤੇ ਪਾਪਾਂ ਬਾਰੇ ਵਾਚਿਆ ਜਾਂਦਾ ਹੈ ਤੇ ਪਾਪ ਜ਼ਿਆਦਾ ਹੋਣ 'ਤੇ ਉਸ ਦੀ ਆਤਮਾ ਨੂੰ ਚੌਰਾਸੀ ਲੱਖ ਜੂਨ ਭੋਗਣੀ ਪੈਂਦੀ ਹੈ ਤੇ ਜਾਂ ਫਿਰ ਭੂਤ ਜਾਂ ਪ੍ਰੇਤ ਬਣਨਾ ਪੈਂਦਾ ਹੈ। ਪਰ ਕੀ ਭੂਤ ਪਰੇਤ ਦੀ ਜੂਨ ਵੀ ਚੌਰਾਸੀ ਲੱਖ ਵਿੱਚੋਂ ਹੀ ਹੈ ਤਾਂ ਉਸਦੀ ਉਮਰ ਕਿੰਨੀ ਹੈ ? ਜਦੋਂ ਕਿ ਕਈ ਘਰ ਤਾਂ ਇੱਕੋ ਪ੍ਰੇਤ ਨੂੰ ਕਈ ਪੀੜ੍ਹੀਆਂ ਤੋਂ ਮੰਨਦੇ ਆ ਰਹੇ ਹਨ। ਜੇ ਨਹੀਂ ਤਾਂ ਸਾਰੇ ਪਾਸ ਅਜਿਹਾ ਕਿਹੜਾ ਪੈਮਾਨਾ ਹੈ ਜਿਸ ਨਾਲ ਪਤਾ ਲੱਗੇ ਕਿ ਰੂਹ ਜਾਂ ਆਤਮਾ ਚੌਰਾਸੀ ਲੱਖ ਜੂਨ ਭੋਗਦੀ ਹੈ ਜਾਂ ਭੂਤ ਪ੍ਰੇਤ ਦੀ।

ਆਤਮਾ ਦੇ ਅਮਰ ਹੋਣ ਬਾਰੇ ਹਰ ਆਸਤਕ ਬਹਿਸ ਦਾ ਪਿੜ ਮੱਲ ਖਲੋਂਦਾ ਹੈ। ਆਤਮਾ ਬਾਰੇ ਉਹ ਬੜੇ ਮਾਣ ਨਾਲ ਆਖਦਾ ਹੈ ਕਿ ਇਹ ਤਾਂ ਅਮਰ ਹੈ ਨਾ ਮਰਦੀ ਹੈ ਨਾ ਜੰਮਦੀ ਹੈ। ਪਰ ਕੀ ਇਸ ਗੱਲ ਦਾ ਸਾਡੇ ਪਾਸ ਜੁਆਬ ਹੈ ਕਿ ਸੰਨ 1650 ਈਸਵੀ 'ਚ ਸੰਸਾਰ ਦੀ ਆਬਾਦੀ ਸੀ 50 ਕਰੋੜ ਪਰ ਸੰਨ 2000 'ਚ ਸੰਸਾਰ ਦੀ ਆਬਾਦੀ ਹੋ ਜਾਣੀ ਹੈ 800 ਕਰੋੜ। ਜੇਕਰ ਆਤਮਾ ਅਮਰ ਹੈ ਜੰਮਦੀ, ਮਰਦੀ ਨਹੀਂ ਤਾਂ ਆਹ 750 ਕਰੋੜ ਆਤਮਾਵਾਂ ਕਿੱਥੋਂ ਜੰਮ ਪਈਆਂ। ਆਤਮਾ ਬਾਰੇ ਹੋਰ ਜਾਣਕਾਰੀ ਲਈ 'ਆਤਮਾ ਅਤੇ ਪੁਨਰਜਨਮ' ਕਿਤਾਬ ਪੜ੍ਹੀ ਜਾ ਸਕਦੀ ਹੈ।

ਆਤਮਾ ਤੋਂ ਬਾਅਦ ਆਉਂਦੀ ਹੈ ਕਰਮਾਂ ਦੀ ਗੱਲ। ਪਿਛਲੇ ਕਰਮਾਂ ਦੇ ਫ਼ਲ ਦੀ ਦੁਹਾਈ ਪਾ ਕੇ ਤਾਂ ਚਲਾਕ ਵਰਗ ਨੇ ਗਰੀਬਾਂ ਦੀ ਗਰੀਬੀ ਨੂੰ ਭਗਵਾਨ ਵਲੋਂ ਥਾਲੀ 'ਚ ਪਾ ਕੇ ਪਰੋਸਿਆ ਮੇਵਾ ਬਣਾ ਦਿੱਤਾ ਪਰ ਜੇਕਰ ਕਰਮਾਂ ਤੇ ਤੁਹਾਡਾ ਇਨ੍ਹਾਂ ਹੀ ਵਿਸ਼ਵਾਸ ਹੈ ਤਾਂ ਕਿਉਂ ਕਰਵਾਉਂਦੇ ਹੋ ਆਪਣੇ ਬੱਚਿਆਂ ਨੂੰ ਮਾਰੂ ਬਿਮਾਰੀਆਂ ਤੋਂ ਬਚਾਉਣ ਲਈ ਟੀਕੇ। ਰਹਿਣ ਦਿਉ ਉਹਨਾਂ ਨੂੰ ਬਿਧ ਮਾਤਾ ਦੇ ਲਿਖੇ ਕਰਮਾਂ ਤੇ। ਪਰ ਨਹੀਂ ਕਾਮੇ ਨੇ ਆਪ ਘੜਨੇ ਹਨ ਆਪਣੇ ਕਰਮ, ਮਜਦੂਰ ਨੇ ਆਪ ਬਣਨਾ ਹੈ 'ਵਿਧ-ਮਾਤਾ' ਅਤੇ ਕਰਮਾਂ ਉਤੇ

ਜੱਫਾ ਮਾਰੀ ਬੈਠੇ ਵਰਗ ਦੀ ਆਪ ਸੰਘੀ ਘੁਟਣੀ ਹੈ। ਇਨ੍ਹਾਂ ਕਰਮਾਂ ਦੇ ਵਹਿਮ ਨੇ ਹੀ ਸਾਡੇ ਵਰਗੇ ਗਰੀਬ ਦੇਸ਼ਾਂ ਦੀ ਆਬਾਦੀ ਚ 'ਅਥਾਹ ਵਾਧਾ ਕੀਤਾ। ਕਿਉਂ ਕਿ ਉਨ੍ਹਾਂ ਨੇ ਬੱਚੇ ਪੈਦਾ ਹੋਣੇ ਵੀ ਕਰਮਾਂ ਨਾਲ ਹੀ ਜੋੜੀ ਰੱਖੇ। ਪਰ ਨਹੀਂ ਬੱਚੇ ਪੈਦਾ ਕਰਨੇ ਜਾਂ ਨਾ ਕਰਨੇ ਸਾਡੇ ਆਪਣੇ ਵਸ ਵਿੱਚ ਨੇ। ਹੁਣ ਵੀ ਗਰੀਬਾਂ ਦੇ ਤਾਂ ਅੱਠ-ਦਸਾਂ ਦੇ ਕਰਮ ਲਿਖੇ ਜਾਂਦੇ ਹਨ ਪਰ ਅਮੀਰ ਜਾਂ ਪੜ੍ਹਿਆਂ ਲਿਖਿਆਂ ਪ੍ਰਿਵਾਰਾਂ ਵਿੱਚ ਦੋ ਜਾਂ ਤਿੰਨ ਦੇ ਕਰਮ। ਸੋ ਬੱਚਿਆਂ ਨੂੰ ਪੈਦਾ ਕਰਨਾ ਜਾਂ ਨਾ ਕਰਨਾ ਸਾਡੇ ਆਪਣੇ ਵਸ ਵਿੱਚ ਹੈ ਨਾ ਕਿ ਕਰਮਾਂ ਦੇ। ਸੋ ਆਸਤਕ ਵੀਰੋ! ਜੇਕਰ ਕਰਮਾਂ ਤੇ ਅਮਲ ਕਰੋਗੇ ਤਾਂ ਆਏ ਸਾਲ ਬੱਚਾ ਹੋਵੇਗਾ ਪਰ ਕੀ ਤੁਸੀਂ ਭਲਾ ਆਪਣੇ ਕਰਮਾਂ ਤੇ ਵੀ ਪੂਰਾ ਅਮਲ ਕਰਦੇ ਹੋ ?

ਅਸੀਂ ਆਮ ਹੀ ਘਰਾਂ 'ਚ ਕਹਿੰਦਿਆਂ ਸੁਣਿਆਂ ਹੋਵੇਗਾ ਕਿ, "ਸਿਰ ਢੱਕ ਲਾ ਪੁੱਤ, ਗਜਦਾ ਲਸ਼ਕਦਾ ਏ ਬਿਜਲੀ ਡਿੱਗ ਪਵੇਗੀ।" ਦੂਜੀ ਧਾਰਨਾ ਹੈ ਮਾਮੇ ਭਾਣਜੇ ਤੇ ਡਿੱਗਣ ਦੀ ਅਤੇ ਤੀਸਰੀ ਕਾਲੇ ਨਾਗ ਤੇ। ਇਨ੍ਹਾਂ ਧਾਰਨਾਵਾਂ ਦੇ ਪਿਛੋਕੜ ਬਾਰੇ ਤਾਂ ਸਾਰੇ ਜਾਣਦੇ ਹੀ ਹਨ ਕਿ ਕਿਵੇਂ ਕੁੜੀ ਨੂੰ ਜਦੋਂ ਉਹਦਾ ਮਾਮਾ ਕੰਸ ਮਾਰਨ ਲੱਗਾ ਤਾਂ ਉਹ ਉਪਰ ਚੜ੍ਹ ਗਈ ਤੇ ਆਕਾਸ਼ੀ ਬਿਜਲੀ ਬਣ ਗਈ ਤੇ ਕਾਲੀਆਂ ਚੀਜ਼ਾਂ, ਮਾਮੇ ਭਾਣਜੇ ਅਤੇ ਸੱਪ ਤੇ ਡਿੱਗਣ ਬਾਰੇ ਜਾਂਦੀ ਜਾਂਦੀ ਵਾਰਨਿੰਗ ਵੀ ਦੇ ਗਈ। ਪਰ ਉਸ ਨੇ ਉਚੀਆਂ ਇਮਾਰਤਾਂ ਤੇ ਡਿੱਗਣ ਬਾਰੇ ਤਾਂ ਨਹੀਂ ਆਖਿਆ। ਚਲੋ ਇਹ ਵੀ ਛੱਡੋ, ਪਰ ਕੀ ਉਹ ਗੁਰਦੁਆਰੇ ਜਾਂ ਉਚੇ ਮੰਦਰ ਤੇ ਵੀ ਡਿਗਦੀ ਹੈ। ਇਸ ਦੀ ਮੈ ਇੱਕ ਛੋਟੀ ਜਿਹੀ ਉਦਾਹਰਣ ਦਿੰਦਾ ਹਾਂ। ਵੈਸੇ ਤਾਂ ਹਰ ਉਚੇ 'ਰੱਬ ਦੇ ਘਰ' ਤੇ ਅਜਿਹਾ ਪ੍ਰਬੰਧ ਹੈ। ਪਰ ਸਾਡੇ ਪਾਸ ਹੀ ਇੱਕ ਬਹੁਤ ਮਸ਼ਹੂਰ ਗੁਰਦਆਰਾ ਹੈ ਨਾਨਕਸਰ (ਜਗਰਾਉ ਪਾਸ)। ਉਸ ਗੁਰਦਆਰੇ ਉਪਰ ਸੋਨੇ ਦੇ ਪੱਤਰੇ ਵੀ ਚੜ੍ਹਾਏ ਹੋਏ ਹਨ ਤੇ ਨਾਲ ਹੀ ਤਿੰਨ ਤਿਰਸੂਲ ਨੁਮਾਂ ਪੱਤੀਆਂ ਵੀ ਨਜ਼ਰ ਆਉਦੀਆਂ ਹਨ ਜਿਹੜੀਆਂ ਕਿ ਅਕਾਸ਼ੀ ਬਿਜਲੀ ਦੇ ਖ਼ਤਰੇ ਤੋਂ ਲਗਾਈਆਂ ਗਈਆਂ ਹਨ। ਇੱਕ ਪਾਸੇ ਤਾਂ ਅਸੀ ਆਖਦੇ ਹਾਂ ਕਿ ਰੱਬ ਦੀ ਰਜ਼ਾ ਹੈ ਉਹਦੇ ਕਹੇ ਬਿਨ੍ਹਾਂ ਪੱਤਾ ਨਹੀਂ ਹਿਲਦਾ। ਜਦੋਂ ਰੱਬ ਦੇ ਕਹੇ ਬਿਨ੍ਹਾਂ ਕੁਝ ਵੀ ਸੰਭਵ ਨਹੀਂ ਤਾਂ ਫਿਰ ਰੱਬ ਦੇ ਘਰ ਨੂੰ ਆਕਾਸ਼ੀ ਬਿਜਲੀ ਦਾ ਖ਼ਤਰਾ ਕਿਹਾ? ਜਦੋਂ ਕਿ ਇਸ ਨਾਨਕਸਰ ਗੁਰਦੁਆਰੇ ਬਾਰੇ ਤਾਂ ਇੱਕ ਕਹਾਣੀ ਆਮ ਪ੍ਰਚੱਲਤ ਹੈ ਕਿ ਨਾਨਕਸਰ ਦੇ ਸਰੋਵਰ ਸਾਹਿਬ ਦਾ ਲੈਵਲ ਕਿਸੇ ਮਿਸਤਰੀ ਨੇ ਨਹੀਂ ਸਗੋਂ ਇੰਦਰ ਦੇਵਤੇ ਨੇ ਆਪ ਆ ਕੇ ਕੀਤਾ। ਫਿਰ ਤਾ ਉਹ ਕੁੜੀ ਇੰਦਰ ਦੇਵਤੇ ਦੇ ਵੀ ਆਖੇ ਨਹੀ ਲਗਦੀ। ਜਦੋਂ ਕਿ ਉਸ ਪਾਸ ਤਾਂ ਹਰ ਵੇਲੇ ਰਹਿੰਦੀ ਹੈ। ਫਿਰ ਜਾਂ ਤਾਂ ਇਹ ਕਹਾਣੀ ਮਨਘੜਤ ਹੈ ਤੇ ਜਾਂ ਫਿਰ ਗੁਰਦਆਰੇ ਉਪਰ ਤਿਰਸੂਲ ਨੁਮਾਂ ਪੱਤੀਆਂ ਲਾਉਣੀਆਂ।

ਨਾਨਕਸਰ ਤੋਂ ਸੱਚ ਯਾਦ ਆ ਗਿਆ। ਇੱਕ ਵਾਰ ਮੈਂ ਕਿਸੇ ਆਪਣੇ ਦੋਸਤ ਨੂੰ ਮਿਲਣ ਨਾਨਕਸਰ ਚਲਾ ਗਿਆ। ਜਦੋਂ ਮੈਂ ਉਥੇ ਪਹੁੰਚਿਆ ਤਾਂ ਕਥਾ ਚਲ ਰਹੀ ਸੀ ਤੇ ਸੰਗਤ ਬੜੇ ਆਰਾਮ ਨਾਲ ਬੈਠੀ ਸੁਣ ਰਹੀ ਸੀ। ਬਾਬੇ ਕਹਿ ਰਹੇ ਸਨ। "ਭਾਈ ਸਵਾਸਾਂ ਦੀ ਪੂੰਜੀ ਹੈ ਜਿੰਨੀ ਕੋਈ ਲਿਖਾ ਕੇ ਲਿਆਇਆ ਹੈ ਭੋਗ ਕੇ ਜਾਣਾ ਹੈ। ਇੱਕ ਸਵਾਸ ਵੀ ਨਾ ਕੋਈ ਵਧਾ ਸਕਦਾ ਹੈ ਤੇ ਨਾ ਹੀ ਘਟਾ।" ਪਰ ਪ੍ਰਚਾਰ ਕਰ ਰਹੇ ਬਾਬਾ ਜੀ ਦੇ ਪਾਸੇ ਆਸੇ ਚਾਰ ਰਾਈਫਲਾਂ ਲਈ ਖਲੋਤੇ ਸਨ ਕਿਉਕਿ ਬਾਬਾ ਜੀ ਨੂੰ ਆਪਣੇ ਸਵਾਸ ਘਟ ਜਾਣ ਦਾ ਖ਼ਤਰਾ ਸੀ।

ਬਾਰਸ਼ ਦੇ ਪਾਣੀ ਦਾ ਦੇਵਤਾ ਤਾਂ ਹੈ ਇੰਦਰ ਤੇ ਧਰਤੀ ਵਿਚਲੇ ਪਾਣੀ ਦਾ ਦੇਵਤਾ ਹੈ ਖ਼ੁਆਜਾ। ਖ਼ੁਆਜੇ ਨੂੰ ਖ਼ੁਸ਼ ਕਰਨ ਲਈ ਵੀ ਕੜਾਹੀਆਂ ਦਿਤੀਆਂ ਜਾਂਦੀਆਂ ਹਨ। ਕਈ ਇਲਾਕਿਆਂ ਵਿੱਚ ਪਾਣੀ ਦੀ ਸਤ੍ਹਾ ਡੂੰਘੀ ਚਲੀ ਜਾਣ ਕਰਕੇ ਤੀਹ ਜਾਂ ਚਾਲੀ ਫੁੱਟ ਡੂੰਘਾ ਬੋਰ ਕਰਕੇ ਪਾਣੀ ਕੱਢਿਆ ਜਾ ਰਿਹਾ ਹੈ ਪਰ ਕੜਾਹੀਆਂ ਦੇਣਾ ਉਥੇ ਵੀ ਜਾਰੀ ਹੈ। ਜਦੋਂ ਦੇਵਤੇ ਨੂੰ ਖ਼ੁਸ਼ ਕਰਕੇ ਹੀ ਪਾਣੀ ਲੈਣਾ ਹੈ ਤਾਂ ਕਿਉ ਨਹੀਂ ਅਸੀਂ ਦੋ ਕੜਾਹੀਆਂ ਵੱਧ ਦੇ ਕੇ ਪਾਣੀ ਵਾਲਾ ਪੱਖਾ ਧਰਤੀ ਦੀ ਸਤ੍ਹਾ ਤੇ ਰੱਖ ਕੇ ਪਾਣੀ ਕੱਢ ਲੈਂਦੇ। ਕਿਉ ਖੂਹੀਆਂ ਡੂੰਘੀਆਂ ਕਰਕੇ ਜਾਨ ਤੋਂ ਹੱਥ ਧੋਂਦੇ ਹਾਂ ਜਦੋਂ ਕਿ ਪਾਣੀ ਦੇਣਾ ਤਾਂ ਦੇਵਤੇ ਦੇ ਵੱਸ ਹੈ। ਕੀ ਭਲਾ ਦੇਵਤੇ ਨੂੰ ਖ਼ੁਸ਼ ਕਰਕੇ ਧਰਤੀ ਦੀ ਸਤਾਹ ਤੇ ਪੱਖਾ ਰੱਖ ਕੇ ਪਾਣੀ ਕੱਢਿਆ ਜਾ ਸਕਦਾ ?

ਡਾ. ਸ਼ਿਆਮ ਸੁੰਦਰ ਦੀਪਤੀ ਨੇ ਠੀਕ ਹੀ ਕਿਹਾ ਹੈ ਕਿ ਹਰ ਬਿਮਾਰੀ ਦੀ ਜੜ੍ਹ ਸਾਡਾ ਸਮਾਜਿਕ ਢਾਂਚਾ ਹੀ ਹੈ। ਇਸੇ ਤਰ੍ਹਾਂ ਹੀ ਪੋਲੀਓ, ਖ਼ਸਰਾ, ਤਪਦਿਕ ਅਤੇ ਹੋਰ ਮਾਰੂ ਬਿਮਾਰੀਆਂ ਜਿਨ੍ਹਾਂ ਤੇ ਬੜੀ ਆਸਾਨੀ ਨਾਲ ਕਾਬੂ ਪਾਇਆ ਜਾ ਸਕਦਾ ਹੈ, ਉਹ ਅਨਪੜ੍ਹ ਅਤੇ ਗਰੀਬ ਪ੍ਰਿਵਾਰਾਂ 'ਚ ਹੀ ਕਿਉਂ ਘਰ ਕਰ ਗਈਆਂ। ਉਨ੍ਹਾਂ ਬਿਮਾਰੀਆਂ ਨੂੰ ਰੱਬ ਨੇ ਕਿਸੇ ਕਰਮਾਂ ਚ 'ਨਹੀਂ ਲਿਖਿਆਂ ਜਿਵੇਂ ਆਮ ਕਿਹਾ ਜਾਂਦਾ ਹੈ ਸਗੋਂ ਉਨ੍ਹਾਂ ਬਿਮਾਰੀਆਂ ਦੀਆਂ ਜੜ੍ਹਾਂ ,ਗਰੀਬਾਂ ਨਾਲੋਂ ਵੀ ਅਨਪੜ੍ਹ ਪ੍ਰਿਵਾਰਾਂ 'ਚ ਜਿਆਦਾ ਨੇ। ਕਿਉਂ ਕਿ ਉਹ ਹਰ ਬਿਮਾਰੀ ਦਾ ਹੱਲ ਤਾਗੇ ਤਵੀਤਾਂ ਜਾਂ ਕਿਸੇ ਆਤਮਾਦੀ ਕਰੋਪੀ ਹੀ ਮੰਨਦੇ ਹਨ। ਮੁਫਤ ਵਿੱਚ ਮਿਲ ਰਹੀਆਂ ਸਹੂਲਤਾਂ ਦੇ ਨਾ ਲੈਣ ਵਿੱਚ ਗਰੀਬੀ ਦਾ ਨਹੀਂ ਅਨਪੜ੍ਹਤਾ ਦਾ ਜ਼ਿਆਦਾ ਹੱਥ ਹੈ।

ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਕਿਵੇਂ ਅੱਜ ਤੋਂ ਤਕਰੀਬਨ

( ਬਾਕੀ ਸਫਾ 8 ਤੇ )



# ਅਸੀਂ ਡਰਦੇ ਕਿਉਂ ਹਾਂ ?

ਡਾ. ਸੁਰੇਸ਼ ਰਤਨ

ਡਰ ਹਰੇਕ ਜੀਵ ਜੰਤੂ ਵਿਚ ਬੜੀ ਸੁਭਾਵਿਕ ਤੇ ਕੁਦਰਤੀ ਪ੍ਰਤਿਕਿਰਿਆ ਹੈ। ਇਸ ਦਾ ਮਤਲਬ ਇਹ ਨਹੀਂ ਕਿ ਜਿਵੇਂ ਸਰੀਰ ਦੇ ਬਾਕੀ ਹਿੱਸਿਆਂ ਤੇ ਅੰਗਾਂ ਨੂੰ ਬਣਾਉਣ ਤੇ ਖਾਸ ਰੂਪ ਰੰਗ ਦੇਣ ਲਈ ਸੈਲਾਂ ਵਿਚ ਖਾਸ ਜੀਨ ਹੁੰਦੇ ਹਨ ਉਂਜ ਹੀ ਡਰ ਪੈਦਾ ਕਰਨ ਦੇ ਵੀ ਕੋਈ ਖਾਸ ਜੀਨ ਹੋਣ। ਹਰ ਤਰਾਂ ਦਾ ਡਰ ਆਮ ਤੌਰ 'ਤੇ ਸਿੱਖੀ ਹੋਈ ਸੁਚੇਤ ਪ੍ਰਤਿਕਿਰਿਆ ਹੈ ਜੋ ਜਨਮ ਤੋਂ ਲੈਕੇ ਪਹਿਲੇ ਪੰਜ ਸਾਲਾਂ ਵਿਚ ਹਰ ਮਨੁੱਖ ਵਿਚ ਵਧਦੀ-ਘਟਦੀ ਰਹਿੰਦੀ ਹੈ। ਹੌਲੀ-ਹੌਲੀ ਮਨੁੱਖ ਕੁਝ ਖਾਸ ਹਾਲਤਾਂ ਤੇ ਚਿੰਨ੍ਹਾਂ ਨੂੰ ਜਿਵੇਂ ਕਿ ਘੁੱਪ ਹਨੇਰਾ ਜਾਂ ਸੁੰਨਸਾਨ ਥਾਵਾਂ ਨੂੰ ਉਨ੍ਹਾਂ ਨਾਲ ਜੁੜੇ ਹੋਏ ਖਤਰਿਆਂ ਨਾਲ ਮੇਲ ਲੈਂਦਾ ਹੈ। ਇਸ ਖਤਰੇ ਤੇ ਡਰ ਦੀ ਭਾਵਨਾ ਦੇ ਵਧੀਕ ਹੋ ਜਾਣ ਨਾਲ ਕਈ ਤਰ੍ਹਾਂ ਦੀਆਂ ਦਹਿਸ਼ਤ (ਫੋਬੀਆ) ਦੀਆਂ ਮਾਨਸਿਕ ਬਿਮਾਰੀਆਂ ਬਣ ਜਾਂਦੀਆ ਹਨ ਜਿਵੇਂ ਕਿ ਉਚਾਈ ਤੋ ਡਰ, ਭੀੜ-ਭੜੱਕੇ ਤੋਂ ਡਰ, ਇਕੱਲਤਾ ਤੋਂ ਡਰ, ਤੰਗ ਥਾਵਾਂ ਤੋਂ ਡਰ ਤੇ ਕਈ ਹੋਰ ਡਰ।

ਇਸ ਤਰ੍ਹਾਂ ਦੀ ਦਹਿਸ਼ਤ ਵਾਲੀ ਮਾਨਸਿਕ ਅਵਸਥਾ ਪੈਦਾ ਹੋਣ ਬਾਰੇ ਮਨੋਵਿਗਿਆਨੀਆਂ ਦੀਆਂ ਕਈ ਧਾਰਨਾਵਾਂ ਹਨ ਜਿਵੇਂ ਕਿ ਬਚਪਨ ਵਿਚਲੀਆਂ ਘਟਨਾਵਾਂ, ਮਾਂ-ਬਾਪ ਦੀਆਂ ਵਧੀਕੀਆਂ ਤੇ ਜਾਂ ਫਿਰ ਦਿਮਾਗੀ ਬਣਤਰ ਵਿਚ ਕੋਈ ਸਰੀਰਕ ਨੁਕਸ ਆਦਿ; ਲੇਕਿਨ ਸਭ ਤੋਂ ਆਮ ਤੇ ਸਧਾਰਣ ਕਿਸਮ ਦਾ ਡਰ ਉਹੀ ਹੈ ਜਿਸਨੂੰ ਵਿਗਿਆਨੀ 'ਸਿੱਖਿਆ ਹੋਇਆ ਡਰ' ਕਹਿੰਦੇ ਹਨ। ਉਦਾਹਰਣ ਵਜੋ ਮਾਰ-ਧਾੜ ਤੇ ਗੁੰਡਾਗਰਦੀ ਭਰਪੂਰ ਢੇਰੋਂ-ਢੇਰ ਹਿੰਦੀ ਫਿਲਮਾਂ ਵੇਖ ਕੇ ਅਸੀਂ ਹਨੇਰੀ ਤੇ ਸੁੰਨਸਾਨ ਥਾਂ ਵਿਚ ਕਿਸੇ ਚੋਰ, ਡਾਕੂ, ਕਾਤਲ ਦਾ ਲੁਕਿਆ ਹੋਣਾ ਮਨ ਲੈਂਦੇ ਹਾਂ ਤੇ ਇਸੇ ਲਈ ਜੇ ਸਾਨੂੰ ਕਿਦੇ ਐਸੀ ਥਾਂ ਤੋਂ ਲੰਘਣਾ ਪਵੇ ਤਾਂ ਸਾਡਾ ਦਿਲ ਜੋਰ ਜੋਰ ਦੀ ਧੜਕਣ ਲੱਗ ਪੈਂਦਾ ਹੈ, ਜ਼ਬਾਨ ਖ਼ੁਸ਼ਕ ਹੋ ਜਾਂਦੀ ਹੈ, ਲੱਤਾਂ ਭਾਰੀਆਂ ਹੋ ਜਾਂਦੀਆਂ ਹਨ ਤੇ ਕਈ ਤਰ੍ਹਾਂ ਦੀਆਂ ਡਰਾਕਲ ਸ਼ਕਲਾਂ ਦਿਸਣ ਲੱਗ ਪੈਂਦੀਆਂ ਹਨ। ਇੰਜ ਹੀ ਕਈ ਹੋਰ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਜਦੋਂ ਅਸੀਂ ਸਿਰਫ ਕੁਝ ਖਾਸ ਹਾਲਤਾਂ ਦੇ ਹੋਣ ਕਰ ਕੇ ਹੀ ਡਰ ਜਾਂਦੇ ਹਾਂ, ਉਸ ਵੇਲੇ ਭਾਵੇਂ ਅਸਲੀ ਖਤਰਾ ਕੋਈ ਹੋਵੇ ਜਾਂ ਨਾ, ਅਸੀਂ ਆਪਣੇ ਸਿੱਖੇ ਹੋਏ ਡਰ ਕਰ ਕੇ ਸਾਰੇ ਸਰੀਰ ਨੂੰ ਡਰ ਤੇ ਤਣਾਓ ਦੀ ਅਵਸਥਾ ਵਿਚ ਲੈ ਆਉਂਦੇ ਹਾਂ।

## ਦਿਮਾਗ ਅਤੇ ਡਰ :-

ਪਿਛਲੇ ਕੁਝ ਸਾਲਾਂ ਤੋਂ ਕਈ ਵਿਗਿਆਨੀ ਖੋਜਾਂ ਕਰ ਰਹੇ ਹਨ ਕਿ ਇਹ ਸਮਝਿਆ ਜਾਵੇ ਕਿ ਦਿਮਾਗ ਤੇ ਡਰ ਦਾ ਆਪਸ ਵਿਚ ਕੀ ਸਬੰਧ ਹੈ। ਇਨ੍ਹਾਂ ਖੋਜਾਂ ਰਾਹੀ ਉਹ ਨਵੇਂ ਤਰੀਕੇ ਤੇ ਦਵਾਈਆਂ ਵੀ ਇਜਾਦ ਕਰਨੀਆ ਚਾਹੁੰਦੇ ਹਨ ਜਿਨ੍ਹਾਂ ਰਾਹੀਂ ਉਨ੍ਹਾਂ ਮਨੁੱਖਾਂ ਦਾ ਇਲਾਜ ਵੀ ਕੀਤਾ ਜਾ ਸਕੇ ਜਿਨ੍ਹਾਂ ਨੂੰ ਦਹਿਸ਼ਤ, ਡਰ ਤੇ ਪੈਨਿਕ ਦੇ ਹਮਲੇ ਹੁੰਦੇ ਰਹਿੰਦੇ ਹਨ।

ਤਾਜੀਆਂ ਕੀਤੀਆਂ ਖੋਜਾਂ ਤੋਂ ਇਹ ਪਤਾ ਲਗਾ ਹੈ ਕਿ ਦਿਮਾਗ ਦੇ ਵਿਚਕਾਰ ਕਰ ਕੇ ਥੋੜ੍ਹਾ ਹੇਠਾਂ ਵੱਲ ਇਕ ਬਦਾਮ ਦੀ ਸ਼ਕਲ ਦੀ ਇਕ ਗੰਢ ਹੁੰਦੀ ਹੈ ਜਿਸ ਦਾ ਨਾਮ ਲਤੀਨੀ ਭਾਸ਼ਾ ਵਿਚ ਬਦਾਮ ਲਈ ਵਰਤਿਆ ਜਾਂਦਾ ਸ਼ਬਦ 'ਐਮਿਗਡਲਾ' (AMYGDALA) ਹੈ। ਇਹ ਗੰਢ ਦਿਮਾਗ ਦੇ ਇਕ ਹੋਰ ਹਿੱਸੇ ਹਾਈਪੋਥੈਲਮਸ, ਜੋ ਕਿ ਸਰੀਰ ਦਾ ਤਾਪਮਾਨ ਕੰਟਰੋਲ ਕਰਦਾ ਹੈ, ਦੇ ਬਿਲਕੁਲ ਹੇਠਾਂ ਦੱਬੀ ਹੁੰਦੀ ਹੈ। ਵਿਗਿਆਨੀਆਂ ਨੇ ਆਪਣੇ ਤਜਰਬਿਆਂ ਵਿੱਚ ਦੇਖਿਆ ਕਿ ਜੇ ਚੂਹੇ ਦੀ ਐਮਿਗਡਲਾ ਨੂੰ ਕੱਟ ਦਿੱਤਾ ਜਾਵੇ ਤਾਂ ਉਹ ਚੂਹਾ ਬਗੈਰ ਕਿਸੇ ਡਰ ਦੇ ਬਿੱਲੀ ਕੋਲ ਜਾ ਕੇ ਉਸ ਨੂੰ ਦੰਦੀ ਵੱਢ ਸਕਦਾ ਹੈ। ਇਸ ਕਿਸਮ ਦੇ ਚੂਹੇ ਨੂੰ ਐਮਿਗਡਲਾ ਤੋਂ ਬਗੈਰ ਹੋਣ ਕਰਕੇ ਕਿਸੇ ਵੀ ਚੀਜ਼ ਤੋਂ ਡਰਨਾ ਨਹੀ ਸਿਖਾਇਆ ਜਾ ਸਕਦਾ। ਇੱਕ ਆਮ ਚੂਹੇ ਨੂੰ ਜੇ ਘੰਟੀ ਦੀ ਆਵਾਜ਼ ਦੇ ਨਾਲ ਨਾਲ ਬਿਜਲੀ ਦਾ ਕਰੰਟ ਲਾਇਆ ਜਾਵੇ ਤਾਂ ਉਹ ਥੋੜ੍ਹੀ ਦੇਰ ਵਿੱਚ ਹੀ ਘੰਟੀ ਦੀ ਅਵਾਜ਼ ਤੋਂ ਐਨਾ ਡਰਨ ਲੱਗ ਪੈਂਦਾ ਹੈ ਜਿਵੇਂ ਕਿ ਸੱਚੀਂ ਕਰੰਟ ਵੱਜਾ ਹੋਵੇ। ਲੇਕਿਨ ਐਮਿਗਡਲਾ ਤੋਂ ਬਗੈਰ ਵਾਲਾ ਚੂਹਾ ਤੇ ਕਈ ਹੋਰ ਜਾਨਵਰ ਵੀ ਜਿੰਨ੍ਹਾਂ ਉੱਪਰ ਐਸੇ ਤਜਰਬੇ ਕੀਤੇ ਗਏ ਹਨ, ਇਸ ਤਰ੍ਹਾਂ ਡਰਨਾ ਨਹੀਂ ਸਿੱਖਦੇ।

ਇਸ ਦਾ ਮਤਲਬ ਇਹ ਨਹੀ ਕਿ ਐਮਿਗਡਲਾ ਸਾਡੀ ਯਾਦ ਸ਼ਕਤੀ ਸਾਂਭਣ ਦੀ ਵੀ ਥਾਂ ਹੈ। ਐਮਿਗਡਲਾ ਨੂੰ ਕੱਢ ਦੇਣ ਨਾਲ ਸਿਰਫ਼ ਡਰਨ ਦੀ ਪ੍ਰਤੀਕਿਰਿਆ ਮੁੱਕ ਜਾਂਦੀ ਹੈ, ਬਾਕੀ ਯਾਦ ਸ਼ਕਤੀ ਨੂੰ ਕੁਝ ਫਰਕ ਨਹੀਂ ਪੈਂਦਾ। ਇਸ ਗੰਢ ਜਾਂ ਗ੍ਰੰਥੀ ਦਾ ਕੰਮ ਸਿਰਫ਼ ਡਰ ਤੇ ਦਹਿਸ਼ਤ ਦੀ ਯਾਦ ਨਾਲ ਹੀ ਹੈ। ਇਸੇ ਲਈ ਕਈ ਗੱਲਾਂ ਤਾਂ ਯਾਦ ਰਹਿੰਦੀਆਂ ਹਨ ਜੇ ਉਨ੍ਹਾਂ ਨਾਲ ਕੋਈ ਡਰ ਜਾਂ ਸਜ਼ਾ ਮਿਲਣ ਦੀ ਸੰਭਾਵਨਾ ਜੁੜੀ ਹੋਵੇ। ਕਈ ਧਰਮਾਂ 'ਚ ਪ੍ਰਚੱਲਿਤ ਨਰਕ ਤੇ ਹੋਰ

ਸਜਾਵਾਂ ਦਾ ਭੈਅ ਸ਼ਾਇਦ ਧਰਮ ਦੀਆਂ ਬਾਕੀ ਸਿਖਿਆਵਾਂ ਨੂੰ ਯਾਦ ਰੱਖਣ ਲਈ ਹੀ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਦੀ ਸਿਖਾਈ ਵਿੱਚ ਐਮਿਗਡਲਾ ਦਾ ਹੱਥ ਹੈ।

ਭਾਵੇਂ ਅਜੇ ਇਹ ਪੂਰੀ ਤਰ੍ਹਾਂ ਨਹੀਂ ਪਤਾ ਕਿ ਐਮਿਗਡਲਾ ਦਾ ਬਾਕੀ ਦਿਮਾਗ ਦੇ ਕੰਮਾਂ-ਕਾਜਾਂ ਨਾਲ ਕੀ ਸਬੰਧ ਹੈ, ਲੇਕਿਨ ਐਨਾ ਜਰੂਰ ਪਤਾ ਹੈ ਕਿ ਇਸ ਗੁੰਥੀ ਵਿੱਚ ਵੀ ਕਈ ਕੁਝ ਉਂਜ ਹੀ ਵਾਪਰਦਾ ਹੈ ਜਿਵੇਂ ਕਿ ਲੰਬੇਰੀ ਯਾਦ ਸ਼ਕਤੀ ਦੇ ਹਿੱਸੇ ਹਿਪੋਕੈਂਪਸ ਵਿੱਚ ਹੁੰਦਾ ਹੈ। ਇਹ ਵੀ ਪਤਾ ਲੱਗਾ ਹੈ ਕਿ ਕੁਝ ਕੈਮੀਕਲ, ਜਿਹੜੇ ਹਿਪੋਕੈਂਪਸ ਨੂੰ ਪ੍ਰਭਾਵਿਤ ਕਰਦੇ ਹਨ, ਉਹ ਐਮਿਗਡਲਾ ਨੂੰ ਵੀ ਉਸੇ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਵਿਗਿਆਨੀਆਂ ਨੇ ਇਹ ਵੀ ਲੱਭਿਆ ਹੈ ਕਿ ਐਮਿਗਡਲਾ ਦਾ ਇੱ[illegible] ਦਿਮਾਗ ਤੋਂ ਇਲਾਵਾ ਬਾਕੀ ਸਾਰੇ ਸਰੀਰ ਨੂੰ ਵੀ [illegible] ਦੇ ਖਤਰੇ ਤੋਂ ਸੁਚੇਤ ਕਰਾਉਣਾ ਹੈ। ਇਹ ਤਾਂ ਪਤਾ ਹੀ ਹੈ ਕਿ ਡਰ ਦੀ ਅਵਸਥਾ ਵਿੱਚ ਮਨੁੱਖ ਤੇ ਹੋਰ ਜਾਨਵਰਾਂ ਵਿੱਚ ਲਗਪਗ ਇੱਕੋ ਜਿਹੇ ਲੱਛਣ ਪ੍ਰਗਟ ਹੁੰਦੇ ਹਨ ਜਿਵੇਂ ਕਿ ਮਰੋੜ ਲੱਗਣੇ, ਖਿਝ ਚੜ੍ਹਨੀ, ਪੈਨਿਕ ਪੈਣੀ, ਵਾਧੂ ਪਸੀਨਾ ਆਉਣਾ ਤੇ ਸਾਹ ਚੜ੍ਹਨਾ। ਐਮਿਗਡਲਾ ਦੀਆਂ ਤਾਰਾਂ ਦਾ ਸਰੀਰ ਦੇ ਐਨੇ ਚਿੰਨ੍ਹਾਂ ਬਾਰੇ ਦਿਮਾਗ ਦੇ ਜਿਹੜੇ ਵੀ ਵੱਖ ਵੱਖ ਹਿੱਸੇ ਹਨ ਉਨ੍ਹਾਂ ਨਾਲ ਜੋੜ ਜੁੜਿਆ ਹੁੰਦਾ ਹੈ।

ਲੇਕਿਨ ਅਜੇ ਇਸ ਗੱਲ ਦੀ ਪੂਰੀ ਤਰ੍ਹਾਂ ਸਮਝ ਨਹੀਂ ਕਿ ਬਾਹਰੋਂ ਆਈ ਘੰਟੀ ਦੀ ਆਵਾਜ਼ ਐਮਿਗਡਲਾ ਤੱਕ ਕਿਵੇਂ ਪਹੁੰਚਦੀ ਹੈ। ਸੋਚਿਆ ਤਾਂ ਇਹੀ ਜਾਂਦਾ ਸੀ ਕਿ ਜਿਵੇਂ ਕੋਈ ਵੀ ਆਵਾਜ਼ ਕੰਨਾਂ ਰਾਹੀ ਲੰਘ ਕੇ ਦਿਮਾਗ ਦੀਆਂ ਧੁਨੀ-ਤਾਰਾਂ ਰਾਹੀ ਦਿਮਾਗ ਦੇ ਸੁਣਨ-ਕੇਂਦਰ ਤੱਕ ਪਹੁੰਚਦੀ ਹੈ ਤੇ ਬਾਅਦ ਵਿੱਚ ਕਿਧਰੇ ਹੋਰ ਸੁਨੇਹਾ ਬਣਦੀ ਹੈ, ਉਵੇਂ ਹੀ ਐਮਿਗਡਲਾ ਨੂੰ ਵੀ ਦਿਮਾਗ ਤੋਂ ਹੀ ਖਤਰੇ ਦਾ ਸੁਨੇਹਾ ਮਿਲਦਾ ਹੋਵੇਗਾ। ਪਰ ਇਹ ਗੱਲ ਠੀਕ ਨਹੀਂ ਕਿਉਂਕਿ ਜੇ ਸੁਣਨ ਦੇ ਆਮ ਰਸਤੇ ਤੇ ਦਿਮਾਗ ਦੇ ਕੇਂਦਰ ਪੂਰੀ ਤਰ੍ਹਾਂ ਖਰਾਬ ਵੀ ਹੋ ਜਾਣ ਤਾਂ ਵੀ ਐਮਿਗਡਲਾ ਨੂੰ ਖਤਰੇ ਦੀ ਘੰਟੀ ਦਾ ਪਤਾ ਲੱਗ ਜਾਂਦਾ ਹੈ। ਪਤਾ ਨਹੀਂ ਕਿਵੇਂ ?

### ਡਰ ਦਾ ਇਲਾਜ :-

ਅਸਲ ਵਿੱਚ ਵਿਗਿਆਨੀਆਂ ਦੀਆਂ ਇਨ੍ਹਾਂ ਖੋਜਾਂ ਦਾ ਮੁੱਖ ਮੰਤਵ ਤਾਂ ਉਹ ਤਰੀਕੇ ਤੇ ਦਵਾਈਆਂ ਲੱਭਣਾ ਹੈ ਜਿੰਨ੍ਹਾਂ ਨਾਲ ਉਨ੍ਹਾਂ ਮਨੁੱਖਾਂ ਦਾ ਇਲਾਜ ਕੀਤਾ ਜਾ ਸਕੇ ਜੋ ਕਿਸੇ ਦਹਿਸ਼ਤ ਤੇ ਡਰ ਤੋਂ ਪੀੜਤ ਹਨ। ਦੁਨੀਆਂ ਦੇ ਹਰ ਦੇਸ਼, ਸਮਾਜ ਵਿੱਚ ਹੀ ਅਨੇਕਾਂ ਲੋਕ ਦਹਿਸ਼ਤ ਨਾਲ ਬਿਮਾਰ ਪਏ ਹਨ। ਬਚਪਨ ਦੇ ਭਿਅੰਕਰ ਤਜਰਬੇ, ਘਟਨਾਵਾਂ ਜਾਂ ਜਾਤ-ਪਾਤ, ਨਸਲ, ਧਰਮ ਨਾਲ ਜੁੜੀਆਂ ਵਧੀਕੀਆਂ ਤੇ ਜ਼ੁਲਮ ਇਸ ਤਰ੍ਹਾਂ ਦੇ ਡਰ ਤੇ ਦਹਿਸ਼ਤ ਵਾਲੀਆਂ ਦਿਮਾਗੀ ਬਿਮਾਰੀਆਂ ਨੂੰ ਜਨਮ ਦਿੰਦੇ ਹਨ। ਜਿੰਨ੍ਹਾਂ ਫੌਜੀਆਂ ਨੇ ਭਿਅੰਕਰ ਲੜਾਈਆਂ ਲੜੀਆਂ ਹੋਣ, ਜਿੰਨ੍ਹਾਂ ਨੇ ਸਰਕਾਰੀ ਜਾਂ ਗੈਰ-ਸਰਕਾਰੀ ਆਤੰਕਵਾਦ ਦੇ ਤਸੀਹੇ ਸਹੇ ਹੋਣ ਜਾਂ ਜਿੰਨ੍ਹਾਂ ਨੇ ਕੋਈ ਹੋਰ ਦੁਖਦਾਈ ਸਜਾਵਾਂ ਭੁਗਤੀਆਂ ਹੋਣ, ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਡਰ ਤੇ ਦਹਿਸ਼ਤ ਦੀਆਂ ਬਿਮਾਰੀਆਂ ਜਕੜ ਲੈਂਦੀਆਂ ਹਨ।

ਕਈ ਨਵੀਆਂ ਖੋਜਾਂ ਤੋਂ ਇਹ ਪਤਾ ਲੱਗਾ ਹੈ ਕਿ ਐਮਿਗਡਲਾ ਦਾ ਕੰਮ ਡਰ ਘਟਾਉਣ ਲਈ ਵੀ ਹੋ ਸਕਦਾ ਹੈ ਜਿਵੇਂ ਕਿ ਜੇ ਇੱਕ ਚੂਹੇ ਨੂੰ ਘੰਟੀ ਦੀ ਆਵਾਜ਼ ਨਾਲ ਆਉਣ ਵਾਲੇ ਕਰੰਟ ਤੋਂ ਡਰ ਲੱਗਣ ਲੱਗ ਪੈਂਦਾ ਹੈ, ਤਾਂ ਹੌਲੀ ਹੌਲੀ ਉਸੇ ਘੰਟੀ ਦੀ ਆਵਾਜ਼ ਨਾਲ ਬਿਜਲੀ ਦਾ ਕਰੰਟ ਨਾ ਆਉਣ ਦੇਣ ਨਾਲ ਉਹ ਡਰ ਘੱਟ ਹੋ ਸਕਦਾ ਹੈ ਤੇ ਖਤਮ ਹੋ ਸਕਦਾ ਹੈ। ਪਰ ਇਸ ਕੰਮ ਲਈ ਸਿਰਫ਼ ਐਮਿਗਡਲਾ ਕਾਫ਼ੀ ਨਹੀ ਸਗੋਂ ਦਿਮਾਗ ਦਾ ਮੱਥੇ ਦੇ ਨੇੜੇ ਦਾ ਇੱਕ ਹਿੱਸਾ ਪ੍ਰੀਫਰੰਟਲ ਕੋਰਟੈਕਸ ਵੀ ਬਹੁਤ ਜਰੂਰੀ ਹੈ। ਜਿੰਨ੍ਹਾਂ ਚੂਹਿਆਂ ਵਿੱਚ ਦਿਮਾਗ ਦਾ ਇਹ ਹਿੱਸਾ ਖਰਾਬ ਸੀ, ਉਨ੍ਹਾਂ ਦੇ ਡਰ ਦਾ ਇਲਾਜ ਠੀਕ ਨਹੀਂ ਹੋ ਸਕਦਾ।

ਭਾਵੇਂ ਕਈ ਨਵੀਆਂ ਦਵਾਈਆਂ ਦੀ ਖੋਜ ਕੀਤੀਂ ਜਾ ਰਹੀ ਹੈ ਕਿ ਉਹ ਦਿਮਾਗ ਦੇ ਵੱਖ ਵੱਖ ਹਿੱਸਿਆਂ ਤੇ ਲੋੜ ਮੁਤਾਬਕ ਅਸਰ ਕਰ ਕੇ ਡਰ ਦਾ ਇਲਾਜ ਕਰ ਸਕਣ, ਪਰ ਅਜੇ ਕੋਈ ਵਧੀਆ ਦਵਾਈ ਨਹੀ ਬਣ ਸਕੀ। ਇਸ ਮਾਮਲੇ ਵਿੱਚ ਦਹਿਸ਼ਤ ਤੇ ਤਸੀਹਿਆਂ ਤੋਂ ਪੀੜਤ ਮਾਨਸਿਕ ਰੋਗੀਆਂ ਲਈ ਸੰਗੀਤ ਰਾਹੀਂ ਇਲਾਜ ਕਰਨ ਦੀਆਂ ਕਈ ਨਵੀਆਂ ਸੰਭਾਵਨਾਵਾਂ ਪੈਦਾ ਹੋ ਰਹੀਆਂ ਹਨ। ਪੱਛਮ ਵਿੱਚ ਕਈ ਡਾਕਟਰ ਤੇ ਹੋਰ ਮਨੋਵਿਗਿਆਨੀ ਸੰਗੀਤ ਤੇ ਧੁਨੀ ਦੀਆਂ ਹੋਰ ਤਰੰਗਾਂ ਨੂੰ ਮਿਲਾ ਕੇ ਤਜਰਬੇ ਕਰ ਰਹੇ ਹਨ ਤਾਂ ਕਿ ਦਿਮਾਗ ਦੇ ਵੱਖ ਵੱਖ ਹਿੱਸਿਆਂ ਨੂੰ ਉਤੇਜਿਤ ਕਰ ਕੇ ਕਈ ਬਿਮਾਰੀਆਂ ਦਾ ਇਲਾਜ ਕੀਤਾ ਜਾ ਸਕੇ। ਸਭ ਤਰ੍ਹਾਂ ਦੀਆਂ ਬਿਮਾਰੀਆਂ ਦਾ ਤਾਂ ਪਤਾ ਨਹੀ ਇਲਾਜ ਹੋਵੇ ਕਿ ਨਾ, ਇੰਨਾ ਜਰੂਰ ਪਤਾ ਹੈ ਕਿ ਸੰਗੀਤ ਦਾ ਅਸਰ ਕਈ ਤਸੀਹੇ ਪੀੜਤ ਲੋਕਾਂ ਉੱਪਰ ਚੰਗਾ ਪਿਆ ਹੈ ਤੇ ਉਨ੍ਹਾਂ ਦਾ ਡਰ ਘਟਿਆ ਹੈ।

✡✡✡✡✡

ਕੂੜ ਨੇ ਡੋਬਣਾ ਅੱਧ ਵਿਚਕਾਰ,
ਸੱਚ ਨੇ ਲਾਉਣਾ ਬੇੜਾ ਪਾਰ

(ਇਕਾਈ ਲੁਧਿਆਣਾ)

✡✡✡✡✡





# ਸਾਡਾ ਗੁਆਂਢੀ ਗ੍ਰਹਿ ਮੰਗਲ

ਰਣਧੀਰ ਗਿੱਲਪੱਤੀ

ਪ੍ਰਿਥਵੀ ਤੋਂ ਬਾਹਰ ਬ੍ਰਹਿਮੰਡ ਵਿਚ ਜੀਵਨ ਦੀ ਖੋਜ ਖਗੋਲ ਵਿਗਿਆਨੀਆਂ ਲਈ ਸਭ ਤੋਂ ਵੱਧ ਦਿਲਚਸਪੀ ਵਾਲਾ ਵਿਸ਼ਾ ਬਣਿਆ ਹੋਇਆ ਹੈ। ਅਨੰਤ ਸੀਮਾਵਾਂ ਤੱਕ ਫੈਲੇ ਬ੍ਰਹਿਮੰਡ ਬਾਰੇ ਮੁਕੰਮਲ ਜਾਣਕਾਰੀ ਹਾਸਲ ਕਰ ਲੈਣਾ ਭਾਵੇਂ ਸੰਭਵ ਨਹੀਂ ਹੈ ਪਰ ਫਿਰ ਵੀ ਮਨੁੱਖ ਨੇ ਹੁਣ ਤੱਕ ਪ੍ਰਾਪਤ ਨਵੀਨਤਮ ਵਿਗਿਆਨਕ ਸਾਧਨਾਂ ਰਾਹੀ ਆਪਣੀ ਖੋਜ ਜਾਰੀ ਰੱਖੀ ਹੋਈ ਹੈ। ਇਸ ਮਾਮਲੇ ਵਿਚ ਭਾਵੇਂ ਅਜੇ ਤੱਕ ਸਫਲਤਾ ਨਹੀਂ ਮਿਲੀ ਪਰ ਮਨੁੱਖ ਨਿਰਾਸ਼ ਹੋ ਕੇ ਨਹੀਂ ਬੈਠ ਗਿਆ ਸਗੋਂ ਉਹ ਸਾਡੇ ਸੂਰਜ ਮੰਡਲ ਤੋਂ ਬਾਹਰ ਵੱਲ ਆਪਣੇ ਪੁਲਾੜੀ ਵਾਹਨ ਭੇਜ ਕੇ ਦੁਰੇਡੀ ਖੋਜ ਲਈ ਨਿੱਕਲ ਤੁਰਿਆ ਹੈ।

ਸਾਡੇ ਸੂਰਜ-ਪਰਿਵਾਰ ਦਾ ਸੂਰਜ ਤੋਂ ਚੌਥੇ ਨੰਬਰ ਦਾ ਗ੍ਰਹਿ ਮੰਗਲ, ਹੁਣ ਤੱਕ ਵਿਗਿਆਨੀਆਂ ਲਈ ਪ੍ਰਿਥਵੀ ਤੋਂ ਬਾਹਰ ਜੀਵਨ ਦੀ ਹੋਂਦ ਦੀ ਸੰਭਾਵਨਾ ਦਾ ਸਭ ਤੋਂ ਵੱਡਾ ਸੋਮਾ ਰਿਹਾ ਹੈ ਇਹ ਗ੍ਰਹਿ ਸਿਰਫ਼ ਪ੍ਰਿਥਵੀ ਦਾ ਗੁਆਂਢੀ ਹੀ ਨਹੀ ਸਗੋਂ ਆਪਣੀਆਂ ਵਿਸ਼ੇਸ਼ਤਾਵਾਂ ਕਰਕੇ ਵੀ ਹੋਰਨਾਂ ਗ੍ਰਹਿਆਂ ਦੇ ਮੁਕਾਬਲੇ ਇਸਦੀ ਪ੍ਰਿਥਵੀ ਨਾਲ ਨੇੜਤਾ ਬਣਦੀ ਹੈ। ਪ੍ਰਿਥਵੀ ਤੋਂ ਬਾਹਰ ਜੀਵਨ ਦੀ ਖੋਜ ਕਰ ਰਹੇ ਵਿਗਿਆਨੀਆਂ ਨੂੰ ਚਾਹੇ ਇਸ ਗ੍ਰਹਿ ਨੇ ਹੁਣ ਤੱਕ ਨਿਰਾਸ਼ ਹੀ ਕੀਤਾ ਹੈ ਪਰ ਇਸ ਸਬੰਧੀ ਪ੍ਰਾਪਤ ਹੋਈ ਜਾਣਕਾਰੀ ਦਿਲਚਸਪੀ ਤੋਂ ਖਾਲੀ ਨਹੀਂ ਹੈ। ਹਥਲੀ ਲਿਖਤ ਵੀ ਮੰਗਲ ਗ੍ਰਹਿ ਸਬੰਧੀ ਜਾਣਕਾਰੀ ਹਾਸਲ ਕਰਨ ਤੱਕ ਹੀ ਸੀਮਤ ਹੈ।

ਸੂਰਜ ਤੇ 22 ਕਰੋੜ 56 ਲੱਖ ਕਿਲੋਮੀਟਰ ਦੀ ਔਸਤ ਦੂਰੀ ਤੋਂ ਪਰਿਕਰਮਾ ਕਰ ਰਿਹਾ ਮੰਗਲ ਗ੍ਰਹਿ ਸੂਰਜ ਦੁਆਲੇ 687 ਦਿਨਾਂ ਵਿੱਚ ਚੱਕਰ ਪੂਰਾ ਕਰਦਾ ਹੈ। ਇਸ ਦਾ ਵਿਆਸ ਪ੍ਰਿਥਵੀ ਨਾਲੋ ਅੱਧਾ ਅਤੇ ਪੁੰਜ ਲਗਭਗ ਦਸਵਾਂ ਹਿੱਸਾ ਹੈ। ਇਸਦੀ ਗਰੂਤਾ ਖਿੱਚ ਪ੍ਰਿਥਵੀ ਦੀ ਨਿਸਬਤ ਤੀਜਾ ਹਿੱਸਾ ਘੱਟ ਹੈ। ਪ੍ਰਿਥਵੀ ਦੇ ਪਦਾਰਥ ਦੀ ਔਸਤ ਘਣਤਾ 5.52 ਦੇ ਮੁਕਾਬਲੇ ਇਸਦੀ ਘਣਤਾ 3.85 ਹੈ। ਆਪਣੀ ਧੁਰੀ ਦੁਆਲੇ ਪੂਰਾ ਚੱਕਰ ਲਾਉਣ ਅਤੇ ਧੁਰੀ ਦੇ ਝੁਕਾਅ ਦੇ ਮਾਮਲੇ ਵਿੱਚ ਇਹ ਗ੍ਰਹਿ ਪ੍ਰਿਥਵੀ ਦੀ ਲੱਗਭਗ "ਰੀਸ" ਕਰ ਰਿਹਾ ਹੈ। ਮੰਗਲ ਆਪਣੀ ਧੁਰੀ ਦੇ ਦੁਆਲੇ 24 ਘੰਟੇ 37 ਮਿੰਟ 22.58 ਸਕਿੰਟ ਵਿੱਚ ਇੱਕ ਚੱਕਰ ਪੂਰਾ ਕਰਦਾ ਹੈ। ਜੋ ਪ੍ਰਿਥਵੀ ਨਾਲੋਂ ਸਿਰਫ਼ 40 ਕੁ ਮਿੰਟ ਵੱਧ ਹੈ। ਪ੍ਰਿਥਵੀ ਆਪਣੀ ਧੁਰੀ ਦਾ 23.5 ਦਰਜੇ ਝੁਕਾਅ ਰੱਖ ਕੇ ਘੁੰਮਦੀ ਹੈ ਜਦ ਕਿ ਮੰਗਲ ਦੀ ਧੁਰੀ ਦਾ ਝੁਕਾਅ 25.2 ਦਰਜੇ ਹੈ।

ਪ੍ਰਿਥਵੀ ਤੋਂ ਗੂੜ੍ਹੀ ਸੰਤਰੀ ਲਾਟ ਵਾਂਗ ਦਿਸਦੇ ਮੰਗਲ ਗ੍ਰਹਿ ਉਪਰ ਜੀਵਨ ਦੀ ਹੋਂਦ ਦੀ ਪ੍ਰਬਲ ਸੰਭਾਵਨਾ, ਇਸਦੀਆਂ ਉਪਰੋਕਤ ਵਿਸ਼ੇਸ਼ਤਾਵਾਂ ਨਾਲੋਂ ਵੀ ਵੱਧ ਇਸਦੇ ਉਹਨਾਂ ਦ੍ਰਿਸ਼ਾਂ ਕਾਰਨ ਪੈਦਾ ਹੋਈ ਸੀ ਜੋ ਪ੍ਰਿਥਵੀ ਤੋਂ ਸ਼ਕਤੀਸ਼ਾਲੀ ਦੂਰਬੀਨਾਂ ਰਾਹੀ ਵਿਗਿਆਨੀਆਂ ਨੇ ਦੇਖੇ ਸਨ। ਪ੍ਰਿਥਵੀ ਤੋਂ ਦੇਖਿਆਂ ਮੰਗਲ ਗ੍ਰਹਿ ਦੇ ਧਰੁਵਾਂ ਉਪਰ ਬਰਫਾਨੀ ਟੋਪੀਆਂ ਨਜ਼ਰ ਆਈਆਂ ਜੋ ਇਸ ਗ੍ਰਹਿ ਉੱਪਰ ਪਾਣੀ ਦੀ ਹੋਂਦ ਦਾ ਸਬੂਤ ਮੰਨੀਆਂ ਗਈਆਂ। ਗੂੜ੍ਹੇ ਕਾਲੇ ਧੱਬਿਆਂ ਬਾਰੇ ਅਨੁਮਾਨ ਲਾਇਆ ਗਿਆ ਕਿ ਇਹ ਉਥੇ ਸੰਘਣੇ ਜੰਗਲ ਹੋ ਸਕਦੇ ਹਨ ਤੇ ਸਲੇਟੀ ਰੰਗ ਦੇ ਧੱਬੇ ਮੰਗਲ ਦੇ ਡਲ੍ਹਕਦੇ ਸਮੁੰਦਰ। ਵਿਗਿਆਨੀਆਂ ਨੂੰ ਸਭ ਤੋਂ ਵੱਧ ਹੈਰਾਨੀ ਭਰੀ ਖੁਸ਼ੀ ਇਸ ਗ੍ਰਹਿ ਉੱਪਰ ਨਜ਼ਰ ਆ ਰਹੀਆਂ ਸਿਧੀਆਂ ਲਕੀਰਾਂ ਜਾਂ ਪੱਟੀਆਂ ਕਰਕੇ ਹੋਈ ਜਿਨ੍ਹਾਂ ਨੂੰ ਮੰਗਲ ਦੀਆਂ ਨਦੀਆਂ ਜਾਂ ਨਹਿਰਾਂ ਦਾ ਨਾਂ ਦਿੱਤਾ ਗਿਆ। ਕੁੱਝ ਖਗੋਲ ਮਾਹਿਰਾਂ ਨੇ ਤਾਂ ਇਥੋਂ ਤੱਕ ਅਨੁਮਾਨ ਲਾ ਲਏ ਕਿ ਮੰਗਲ ਉਪਰ ਜੀਵਨ ਕਾਫ਼ੀ ਵਿਕਸਿਤ ਪੜਾਅ ਉਪਰ ਹੈ ਤੇ ਇਹ "ਨਹਿਰਾਂ "ਮੰਗਲ ਦੇ "ਮਨੁੱਖ "ਦੁਆਰਾ ਸਿਰਜਿਆ ਸਿੰਜਾਈ ਪ੍ਰਬੰਧ ਹੈ। ਮੰਗਲ ਉੱਪਰ ਜੀਵਨ ਦੀ ਸੰਭਾਵਨਾ,ਇਸ ਗ੍ਰਹਿ ਦੀਆਂ ਪ੍ਰਿਥਵੀ ਤੋਂ ਦਿਸਦੀਆਂ ਬਦਲਦੀਆਂ ਰੁੱਤਾਂ ਨੇ ਵੀ ਬਣਾਈ ਰੱਖੀ। ਵਿਗਿਆਨੀਆਂ ਨੇ ਦੇਖਿਆ ਕਿ ਮੰਗਲ ਦੇ ਉਤਰੀ ਧਰੁਵ ਉਪਰ ਬਣੀ ਬਰਫ਼ ਦੀ ਟੋਪੀ ਉਥੋਂ ਦੀ ਗਰਮੀਆਂ ਦੀ ਰੁੱਤ ਵਿੱਚ ਪਿਘਲ ਜਾਂਦੀ ਹੈ ਤੇ ਅਜਿਹੀ ਟੋਪੀ ਦੂਸਰੇ ਧਰੁਵ ਉੱਪਰ ਬਣ ਜਾਂਦੀ ਹੈ। ਸਰਦੀਆਂ ਵਿੱਚ ਇਹ ਟੋਪੀ ਫਿਰ ਉਤਰੀ ਧੁਰਵ ਉੱਪਰ ਨਜ਼ਰ ਆਉਣ ਲਗਦੀ ਹੈ। ਇਹ ਵੀ ਦੇਖਿਆ ਗਿਆ ਕਿ ਗ੍ਰਹਿ ਉੱਪਰ ਨਜ਼ਰ ਆਉਂਦੇ ਧੱਬੇ ਗਰਮੀਆਂ ਦੀ ਬਹਾਰ ਰੁੱਤ ਵਿੱਚ ਗੂੜ੍ਹੇ ਹੋ ਜਾਂਦੇ ਹਨ ਤੇ ਸਰਦੀਆਂ ਦੀ ਪੱਤਝੜ ਰੁੱਤ ਵਿੱਚ ਮੱਧਮ ਨਜ਼ਰ ਆਉਣ ਲਗਦੇ ਹਨ। ਇਸ ਤੋਂ ਇਹ ਅੰਦਾਜ਼ਾ ਲਾਇਆ ਗਿਆ ਕਿ ਬਹਾਰ ਰੁੱਤ ਵਿੱਚ ਬਨਸਪਤੀ ਵਧਦੀ ਫੁਲਦੀ ਹੈ ਜਿਸ ਕਰਕੇ ਹਰੇ ਭਰੇ ਜੰਗਲ ਗੂੜ੍ਹੇ ਨਜ਼ਰ ਆਉਣ ਲਗਦੇ ਹਨ, ਤੇ ਪੱਤਝੜ ਰੁੱਤ ਵਿੱਚ ਦਰਖਤ ਪੱਤਿਆਂ ਤੋਂ ਸੱਖਣੇ ਹੋ ਜਾਂਦੇ ਹਨ ਜਿਸ ਕਰਕੇ ਪ੍ਰਿਥਵੀ ਤੋਂ ਇਹ ਮੱਧਮ ਧੱਬਿਆਂ ਦੇ ਰੂਪ ਵਿੱਚ ਦਿਖਾਈ ਦਿੰਦੇ ਹਨ। ਗ੍ਰਹਿ ਉਪਰ ਆਕਸੀਜਨ ਦੀ ਹੋਂਦ ਦੇ ਸੰਕੇਤਾਂ ਅਤੇ ਪਾਣੀ ਦੇ ਜਮਾਉ ਦਰਜੇ ਤੋਂ ਕੁੱਝ ਉਪਰ ਔਸਤ ਤਾਪਮਾਨ ਦੇ ਅਨੁਮਾਨ ਨੇ ਵੀ ਕਿਸੇ 'ਮੰਗਲ ਲੋਕ' ਦੀ ਸੰਭਾਵਨਾ ਨੂੰ ਬਲ ਬਖਸ਼ਿਆ।

ਮੰਗਲ ਗ੍ਰਹਿ ਬਾਰੇ ਉਪਰੋਕਤ ਅਨੁਮਾਨ ਲਗਭਗ ਤਿੰਨ ਦਹਾਕੇ ਪਹਿਲਾਂ ਦੇ ਸਨ। ਸੰਯੁਕਤ ਰਾਜ ਅਮਰੀਕਾ ਵੱਲੋ 1976 ਵਿੱਚ ਭੇਜੇ ਗਏ ਸਪੇਸ ਸਟੇਸ਼ਨ ਰਾਹੀ ਇਸ ਗ੍ਰਹਿ ਬਾਰੇ ਕੀਤੇ ਵਿਸ਼ਲੇਸ਼ਣ ਨੇ ਮੰਗਲ ਉਪੱਰ ਜੀਵਨ ਦੀਆਂ ਸੰਭਾਵਨਾਵਾਂ ਨੂੰ ਪਹਿਲਾ ਧੱਕਾ ਪਹੁੰਚਾਇਆ। ਵਿਗਿਆਨੀਆਂ ਨੇ ਸਾਲਾਂ ਬੱਧੀ ਦੀ ਘਾਲਣਾ ਉਪਰੰਤ ਦੱਸਿਆ ਕਿ ਮੰਗਲ ਪਹਾੜਾਂ, ਖੱਡਾਂ, ਵਾਦੀਆਂ ਤੇ ਰੇਤਲੇ ਮੈਦਾਨਾਂ ਵਾਲਾ ਵੀਰਾਨ ਗ੍ਰਹਿ ਹੈ ਜਿਸਦੇ ਦੁਆਲੇ ਹਲਕੇ ਪਾਰਦਰਸ਼ੀ ਵਾਯੂ ਮੰਡਲ ਦੀ ਤਹਿ ਹੈ। ਇਥੋਂ ਦੇ ਹਵਾ ਮੰਡਲ ਵਿੱਚ ਨਾਈਟਰੋਜਨ ਤੇ ਕਾਰਬਨ ਡਾਇਆਕਸਾਈਡ ਦੀ ਮਾਤਰਾ ਪ੍ਰਧਾਨ ਹੈ ਤੇ ਆਕਸੀਜਨ ਬਹੁਤ ਘੱਟ। ਇੱਥੇ ਹਵਾ ਪ੍ਰਿਥਵੀ ਨਾਲੋਂ ਲਗਭਗ 100 ਗੁਣਾਂ ਘੱਟ ਸੰਘਣੀ ਹੈ। ਜਾਂ ਇਉਂ ਕਹਿ ਲਵੋ ਕਿ ਇਥੇ ਹਵਾ ਉਤਨੀ ਕੁ ਪੇਤਲੀ ਹੈ ਜਿਤਨੀ ਪ੍ਰਿਥਵੀ ਦੀ ਮਾਊਂਟ ਐਵਰੈਸਟ ਨਾਂ ਦੀ ਪਹਾੜੀ ਚੋਟੀ ਉਪਰ ਹੈ। ਵਾਯੂਮੰਡਲ ਬੱਦਲ ਰਹਿਤ ਅਤੇ ਇੱਕਦਮ ਸਾਫ਼ ਹੈ ਜਿਥੋਂ ਦਿਨ ਸਮੇ ਨੀਝ ਲਾ ਕੇ ਅਸਮਾਨ ਵਿੱਚ ਚਮਕਦੇ ਤਾਰੇ ਦੇਖੇ ਜਾ ਸਕਦੇ ਹਨ।

ਮੰਗਲ ਉਪਰ ਚਲਦੀਆਂ ਤੇਜ਼ ਹਵਾਵਾਂ ਇਸਦੇ ਉੱਭਰੇ ਪਹਾੜੀ ਭਾਗਾਂ ਨੂੰ ਰੇਗਮਾਰ ਵਾਂਗ ਰਗੜ ਕੇ ਨੀਵੇਂ ਕਰ ਰਹੀਆਂ ਹਨ। ਹਵਾ ਨਾਲ ਉਡਦੀ ਧੂੜ ਨੀਵੇਂ ਮੈਦਾਨਾਂ ਵਿੱਚ ਰੇਗਸਤਾਨ ਵਾਂਗ ਫੈਲੀ ਨਜ਼ਰ ਆਉਂਦੀ ਹੈ। ਖਗੋਲ ਮਾਹਿਰਾਂ ਦਾ ਵਿਚਾਰ ਹੈ ਕਿ ਇਸ ਗ੍ਰਹਿ ਦੇ ਨਿਰਮਲ ਵਾਯੂਮੰਡਲ ਵਿੱਚੋਂ ਦੀ ਇਸਦਾ ਰੇਗਸਤਾਨ ਸੰਤਰੀ ਰੰਗਾ ਨਜ਼ਰ ਆਉਂਦਾ ਹੈ। ਇਸਦੇ ਪਹਾੜ ਧਰਤੀ ਉਪਰੋਂ ਦਿਸਦੇ ਕਾਲੇ ਧੱਬੇ ਹਨ ਤੇ ਰੇਤਲੀਆਂ ਘਾਟੀਆਂ ਸਲੇਟੀ ਰੰਗੇ ਦਾਗ। ਇਥੇ ਬੁਝ ਚੁੱਕੇ ਜਵਾਲਾਮੁਖੀ ਦੇਖੇ ਜਾ ਸਕਦੇ ਹਨ ਤੇ ਚੰਨ ਦੇ ਧਰਾਤਲ ਵਾਂਗ ਹੀ ਉਲਕਾਵਾਂ ਦੁਆਰਾ ਪੈਦਾ ਕੀਤੇ ਛੋਟੇ ਵੱਡੇ ਟੋਏ ਵੀ। ਮੰਗਲ ਦੇ ਧਰੁਵਾਂ ਉਪਰ ਬਰਫ਼ ਦੀ ਪੇਤਲੀ ਟੋਪੀ ਬਣਦੀ ਹੈ ਜੋ ਗਰਮੀਆਂ ਦੀ ਰੁੱਤ ਵਿੱਚ ਪਿਘਲ ਜਾਂਦੀ ਹੈ। ਇਸੇ ਸਮੇ ਉਲਟ ਧਰੁਵ ਉਪਰ ਸਰਦੀਆਂ ਦੀ ਰੁੱਤ ਹੁੰਦੀ ਹੈ ਤੇ ਇੱਥੇ ਬਰਫ਼ ਦੀ ਟੋਪੀ ਬਣ ਜਾਂਦੀ ਹੈ। ਇਸੇ ਕਾਰਣ ਹੀ ਮੰਗਲ ਉੱਪਰ ਧੱਬਿਆਂ ਦਾ ਰੰਗ ਗੂੜ੍ਹਾ ਜਾਂ ਫਿੱਕਾ ਹੁੰਦਾ ਰਹਿੰਦਾ ਹੈ।

ਮੰਗਲ ਉੱਪਰ ਜੀਵਨ ਦੀ ਖੋਜ ਦੇ ਮੁੱਢਲੇ ਸਾਲਾਂ ਵਿੱਚ ਵਿਗਿਆਨੀਆਂ ਨੇ ਇਸ ਗ੍ਰਹਿ ਵੱਲ ਸ਼ਕਤੀਸ਼ਾਲੀ ਰੇਡੀਓ-ਸੰਦੇਸ਼ ਭੇਜੇ ਤਾਂ ਜੋ ਉਥੋਂ ਦੀ ਕਿਸੇ ਹਿਲਜੁਲ ਦਾ ਅੰਦਾਜ਼ਾ ਲਾਇਆ ਜਾ ਸਕੇ। ਪਰ ਉਥੇ ਇਹਨਾਂ ਸੰਕੇਤਾਂ ਨੂੰ ਲੈਣ ਤੇ ਵਾਪਸ ਪਰਤਾਉਣ ਵਾਲਾ ਕੋਈ ਨਹੀਂ ਸੀ। ਸਪੇਸ਼ ਸ਼ਟਲਾਂ ਤੋਂ ਪ੍ਰਾਪਤ ਹੋਈਆਂ ਫੋਟੋਆਂ ਤੋਂ ਵੀ ਜਦ ਇਥੇ ਜੀਵਨ ਦੇ ਕੋਈ ਚਿੰਨ੍ਹ ਨਾ ਮਿਲੇ ਤਾਂ ਮੰਗਲ ਗ੍ਰਹਿ ਬਾਰੇ ਬਣੀਆਂ ਪਹਿਲੀਆਂ ਸਾਰੀਆਂ ਧਾਰਨਾਵਾਂ ਉਲਟ ਗਈਆਂ। ਵੱਡੀ ਗਿਣਤੀ ਖਗੋਲ ਵਿਗਿਆਨੀ ਇਸ ਸਿੱਟੇ ਤੇ ਪਹੁੰਚੇ ਕਿ ਇਸ ਗ੍ਰਹਿ ਉਪਰ ਪਾਣੀ ਤੇ ਆਕਸੀਜਨ ਦੀ ਲੋੜੀਂਦੀ ਮਾਤਰਾ ਨਾ ਹੋਣ ਕਾਰਨ ਇਥੇ ਜੀਵਨ ਨਹੀਂ ਹੋ ਸਕਦਾ ਇਥੋਂ ਤੱਕ ਕਿ ਸੂਖਮ ਜੀਵ ਵੀ ਨਹੀ

ਇਸਦੇ ਉਲਟ ਕੁੱਝ ਕੁ ਖਗੋਲ ਵਿਗਿਆਨੀਆਂ ਦਾ ਵਿਚਾਰ ਹੈ ਕਿ ਮੰਗਲ ਉਪਰ ਜੀਵਨ ਦੀਆਂ ਸੰਭਾਵਨਾਵਾਂ ਨੂੰ ਮੂਲੋਂ ਹੀ ਰੱਦ ਨਹੀਂ ਕੀਤਾ ਜਾ ਸਕਦਾ। ਉਹਨਾਂ ਦਾ ਕਹਿਣਾ ਹੈ ਕਿ ਇਥੇ ਅਜਿਹੇ ਜੀਵਾਂ ਦੀ ਹੋਂਦ ਦੀ ਸੰਭਾਵਨਾ ਖਤਮ ਨਹੀਂ ਹੋਈ ਜੋ ਘੱਟ ਮਾਤਰਾ ਵਿੱਚ ਆਕਸੀਜਨ ਤੇ ਥੋੜ੍ਹੇ ਪਾਣੀ ਦੀਆਂ ਵਿਸ਼ੇਸ ਹਾਲਤਾਂ ਵਿੱਚ ਵੀ ਪਲ੍ਹਰ ਸਕਦੇ ਹੋਣ। ਉਹ ਮੰਗਲ ਦੇ ਧਰਾਤਲ ਤੇ ਮਿਲੇ ਸੁੱਕੇ ਦਰਿਆਵਾਂ ਦੇ ਥੱਲਿਆਂ ਤੋਂ ਵੀ ਇਸ ਕਿਸਮ ਦੀ ਆਸ ਨੂੰ ਜਗਦੀ ਰੱਖ ਰਹੇ ਹਨ। ਉਹਨਾਂ ਦੀ ਧਾਰਨਾ ਹੈ ਕਿ ਬਿਨਾਂ ਸ਼ੱਕ ਇਸ ਗ੍ਰਹਿ ਦੀਆਂ ਵਿਸ਼ੇਸ ਹਾਲਤਾਂ ਵਿੱਚ ਇਥੇ ਪ੍ਰਿਥਵੀ ਨਾਲੋਂ ਬਿੱਲਕੁੱਲ ਵੱਖਰਾ ਜੀਵਨ ਪ੍ਰਬੰਧ ਹੋ ਸਕਦਾ ਹੈ।

ਮੁਕਦੀ ਗੱਲ ਮੰਗਲ ਦੀਆਂ ਵਿਸ਼ੇਸ ਹਾਲਤਾਂ ਕਾਰਨ ਮਨੁੱਖ ਦੀ ਇਸ ਗ੍ਰਹਿ ਵਿੱਚ ਦਿਲਚਸਪੀ ਮੱਧਮ ਨਹੀਂ ਪਈ। ਇਹ ਅਜੇ ਵੀ ਇੱਕ ਦੂਜੇ ਤੋਂ ਉਲਟ ਦਿਸ਼ਾ ਵਿੱਚ ਘੁੰਮਦੇ ਆਪਣੇ ਦੋ ਚੰਨਾਂ (ਉਪਗ੍ਰਹਿਆਂ) ਸਮੇਤ ਮਨੁੱਖ ਦੀਆਂ ਖੋਜੀ ਉਡਾਰੀਆਂ ਨੂੰ ਸੱਦਾ ਦੇ ਰਿਹਾ ਹੈ। ਬਿਨਾਂ ਸ਼ੱਕ ਆਉਂਦੇ ਸਾਲਾਂ ਵਿੱਚ ਮਨੁੱਖ, ਮੰਗਲ ਦੇ ਕੁੱਝ ਹੋਰ ਉਹਨਾਂ ਭੇਤਾਂ ਨੂੰ ਵੀ ਜਾਣ ਲਵੇਗਾ ਜੋ ਅਜੇ ਤੱਕ ਇਸ ਗ੍ਰਹਿ ਨੇ ਆਪਣੀ ਹਿੱਕ ਅੰਦਰ ਲੁਕੋਏ ਹੋਏ ਹਨ।

## ਸਹਾਇਤਾ

Azad Sara & Suraj Sara Vancouver, Canada. ਉਮਰ ਕ੍ਰਮਵਾਰ 10ਸਾਲ ਅਤੇ 8 ਸਾਲ ਵੱਲੋਂ ਘਰੋਂ-ਘਰੀ ਅਖਬਾਰ ਅਤੇ ਇਸ਼ਤਿਹਾਰ ਵੰਡ ਕੇ ਕੀਤੀ ਪਹਿਲੀ ਕਮਾਈ ਵਿੱਚੋਂ ਤਰਕਸ਼ੀਲ ਦੀ ਸਹਾਇਤਾ ਲਈ ਭੇਜੇ ਗਏ = 170 ਰੁਪਏ

ਰਵਿੰਦਰ ਰਵੀ ਲੁਧਿਆਣਾ ਇਕਾਈ ਵੱਲੋਂ ਆਪਣੇ ਵਿਆਹ ਦੇ ਮੌਕੇ ਤੇ = 500 ਰੁਪਏ

ਪਰਸ਼ੋਤਮ ਲਾਲ ਪਿੰਡ ਲਾਂਬੜਾ ਦੇ ਦਿਹਾਂਤ ਉਪਰੰਤ ਭਾਰਤ ਭੂਸ਼ਨ/ਸੰਜੀਵ ਕੁਮਾਰ ਵੱਲੋਂ = 200 ਰੁਪਏ



# ਅਸੀਂ ਤਰਕਸ਼ੀਲ ਬਣੇ

## ਪੁੱਤਰ ਦੀ ਚਿੱਠੀ

ਸਤਿਕਾਰ ਯੋਗ ਸ਼੍ਰੀ ਮਾਨ ਜੀ,

ਤੁਹਾਡੇ 'ਤਰਕਸ਼ੀਲ' ਲਈ ਸ਼ੁਭ ਇੱਛਾਵਾਂ। ਮੈਂ 10+2 ਦਾ ਵਿਦਿਆਰਥੀ ਹਾਂ। ਮੇਰੀ ਉਮਰ 17 ਸਾਲ ਹੈ। ਮੈਂ ਤੁਹਾਡਾ ਧੰਨਵਾਦੀ ਹਾਂ। ਜਿੰਨ੍ਹਾਂ ਨੇ ਅਤੇ ਜਿੰਨ੍ਹਾਂ ਦੇ ਮੈਗਜ਼ੀਨ 'ਤਰਕਸ਼ੀਲ' ਨੇ ਮੇਰੇ ਅਤੇ ਮੇਰੇ ਪਿਤਾ ਦੇ ਮਨ 'ਚੋਂ ਭੂਤਾਂ ਪ੍ਰੇਤਾਂ ਅਤੇ ਵਹਿਮਾਂ ਭਰਮਾਂ ਦੀ ਜਕੜ ਢਿੱਲੀ ਕੀਤੀ ਅਤੇ ਸਾਨੂੰ ਸਿੱਧੇ ਰਾਹ ਪਾਇਆ।

ਮੇਰੇ ਪਿਤਾ ਜੀ ਥੋੜ੍ਹਾ ਥੋੜ੍ਹਾ ਸਿਆਣਪ ਦਾ ਕੰਮ ਕਰਦੇ ਸਨ। ਪਿੰਡ ਦਾ ਕੋਈ ਬਿਮਾਰ ਹੋ ਜਾਂਦਾ ਤਾਂ ਲੋਕ ਮੇਰੇ ਪਿਤਾ ਜੀ ਨੂੰ ਬੁਲਾਉਣ ਲਈ ਆਉਂਦੇ ਅਤੇ ਉਹ ਮਰੀਜ਼ ਨੂੰ ਹਥੌਲਾ ਕਰ ਆਉਂਦੇ, ਮਰੀਜ਼ ਵਿਸ਼ਵਾਸ ਕਰਕੇ ਕਿਸੇ ਹੱਦ ਤੱਕ ਠੀਕ ਹੋ ਜਾਂਦਾ। ਪਰ ਮੈਨੂੰ ਇਹ ਪਖੰਡ ਜਾਪਿਆ। ਮੈਂ ਆਪਣੇ ਸਕੂਲ ਦੇ ਟੀਚਰਾਂ ਤੋਂ ਸੁਣਿਆ ਕਿ ਭੂਤ ਪ੍ਰੇਤ ਨਹੀਂ ਹੁੰਦੇ। ਉਸ ਤੋਂ ਬਾਅਦ ਮੈਂ ਤੁਹਾਡਾ 'ਤਰਕਸ਼ੀਲ' ਮੈਗਜ਼ੀਨ ਪੜ੍ਹਿਆ ਅਤੇ ਆਪਣੇ ਪਿਤਾ ਜੀ ਦਾ ਵਿਰੋਧ ਕਰਨਾ ਸ਼ੁਰੂ ਕੀਤਾ। ਜਿਸਤੇ ਪਿਤਾ ਜੀ ਦੀਆਂ ਮੈਨੂੰ ਝਿੜਕਾਂ ਹੀ ਮਿਲਦੀਆਂ। ਉਸਤੋਂ ਬਾਅਦ ਤੁਹਾਡੀ ਇੱਕ ਲੱਖ ਰੁਪਏ ਦੀ ਰੱਖੀ ਸ਼ਰਤ ਦਾ ਪਤਾ ਲੱਗਾ ਤਾਂ ਮੈਂ ਪੱਕਾ ਜਿਹਾ ਮਨ ਬਣਾ ਕੇ ਪਿਤਾ ਜੀ ਨੂੰ ਸ਼ਰਤ ਬਾਰੇ ਕਿਹਾ ਪਰ ਉਹ ਹਮੇਸ਼ਾ ਟਾਲਦੇ ਰਹੇ। ਪਰ ਮੈਂ ਉਦੋਂ ਤੱਕ ਉਹਨਾਂ ਦਾ ਪੱਲਾ ਨਾ ਛੱਡਿਆ ਜਦੋਂ ਤੱਕ 'ਤਰਕਸ਼ੀਲ' ਦੀ ਜਿੱਤ ਨਾ ਹੋਈ। ਆਖਰ ਮੇਰੇ ਪਿਤਾ ਜੀ ਹਾਰ ਗਏ। ਉਦੋਂ ਤੋਂ ਮੈਂ ਮਟੀਆਂ, ਸਿਵਿਆਂ ਤੋਂ ਡਰਨੋਂ ਹਟ ਗਿਆ। ਮੈਂ ਕਿਸੇ ਨਾ ਕਿਸੇ ਆਦਮੀ ਦੀ ਮਟੀ ਵੱਲ ਪੈਰ ਕਰਕੇ ਪੈਣ ਦੀ ਜਿਦ ਨੂੰ ਪੂਰਾ ਕੀਤਾ ਤੇ ਕਈਆਂ ਦੇ ਮਨਾਂ ਵਿੱਚੋਂ ਭੂਤਾਂ ਪ੍ਰੇਤਾਂ ਦਾ ਡਰ ਕੱਢਿਆ। ਅੱਜ ਮੈਨੂੰ ਪੂਰਾ ਵਿਸ਼ਵਾਸ ਹੈ ਕਿ ਭੂਤ ਪ੍ਰੇਤ ਤਾਂ ਕੀ ਰੱਬ ਵੀ ਨਹੀਂ ਹੈ। ਗੀਤਕਾਰ ਹੋਣ ਦੇ ਨਾਤੇ ਤਰਕਸ਼ੀਲ ਲਈ ਕੁਝ ਲਾਈਨਾਂ ਭੇਜ ਰਿਹਾ ਹਾਂ।

ਸੇਵਕ ਸਿੰਘ ਬੀਰ,
ਪਿੰਡ – ਬੀਰ ਖੁਰਦ (ਮਾਨਸਾ)

(ਤੁਹਾਡਾ ਗੀਤ ਅਗਲੇ ਅੰਕ ਵਿੱਚ ਲਗਾਇਆ ਜਾਵੇਗਾ–ਸੰਪਾਦਕ)

ਤਰਕਸ਼ੀਲਾਂ ਦੇ ਰਾਹ ਤੇ ਆਓ,
ਭੂਤਾਂ ਕੋਲੋਂ ਮੁਕਤੀ ਪਾਓ।

(ਇਕਾਈ ਲੁਧਿਆਣਾ)



## ਪਿਤਾ ਦੀ ਚਿੱਠੀ

ਸਤਿਕਾਰ ਯੋਗ ਬਲਵਿੰਦਰ ਬਰਨਾਲਾ ਜੀ,

ਪਹਿਲਾਂ ਤੁਹਾਡੇ ਅਦਾਰਾ ਤਰਕਸ਼ੀਲ ਲਈ ਸ਼ੁਭ ਕਾਮਨਾਵਾਂ। ਵੀਰ ਜੀ ਮੈਂ ਇੱਕ ਮਾਮੂਲੀ ਜਿਹਾ ਸਿਆਣਾ ਤੁਹਾਡੇ ਮੁਤਾਬਿਕ ਅਖੌਤੀ ਬਾਬਾ ਸੀ। ਮੈਂ ਭੂਤ–ਪ੍ਰੇਤਾਂ, ਦੇਵੀ ਦੇਵਤਿਆ ਆਦਿ ਵਿੱਚ ਬੜਾ ਵਿਸ਼ਵਾਸ ਕਰਦਾ ਸਾਂ। ਮੇਰੀ ਕੁਝ ਅੰਧਵਿਸ਼ਵਾਸੀਆਂ ਵਿੱਚ ਬੜੀ ਚਰਚਾ ਸੀ। ਮੇਰੇ ਤਿੰਨ ਬੱਚੇ, ਦੋ ਲੜਕੇ ਅਤੇ ਇੱਕ ਲੜਕੀ ਹੈ ਜੋ ਪੜ੍ਹੇ ਹੋਏ ਅਤੇ ਪੜ੍ਹਦੇ ਹਨ। ਤੁਹਾਡੇ ਤਰਕਸ਼ੀਲ ਵਿਚਾਰਾਂ ਨੇ ਜੋਰ ਫੜ੍ਹਿਆ ਜੋ ਮੇਰੇ ਘਰ ਤੱਕ ਪੁੱਜ ਗਿਆ ਅਤੇ ਮੇਰੇ ਬੱਚੇ ਵੀ ਤਰਕਸ਼ੀਲ ਵਿਚਾਰਾਂ ਵਿੱਚ ਵਧ–ਚੜ੍ਹਕੇ ਹਿੱਸਾ ਲੈਣ ਲੱਗੇ। ਹੌਲੀ–ਹੌਲੀ ਮੇਰੇ ਨਾਲ ਵੀ ਝਪਟਾਂ ਲੈਣ ਲੱਗੇ, ਕਈ ਵਾਰ ਤਾਂ ਮੈਥੋਂ ਉਹਨਾਂ ਛਿੱਤਰ ਵੀ ਖਾ ਲਏ। ਪਰ ਆਪਣੀ ਜਿੱਦ ਤੋਂ ਨਾ ਟਲੇ ਅਖੀਰ ਉਹ ਮੇਰੇ ਨਾਲ ਸ਼ਰਤਾਂ ਲਾਉਣ ਲਈ ਵੀ ਤਿਆਰ ਹੋ ਜਾਂਦੇ ਪਰ ਮੈਂ ਟਾਲ ਜਾਂਦਾ। ਆਖਿਰ ਉਹਨਾਂ ਦੇ ਤਰਕਸ਼ੀਲ ਵਿਚਾਰ ਮੈਨੂੰ ਵੀ ਚੰਗੇ ਲੱਗਣ ਲੱਗੇ, ਮੈਂ ਦੇਖਿਆ ਕਿ ਹੁਣ ਮੇਰੇ ਪਾਖੰਡਾਂ ਦਾ ਪਰਦਾ ਕੁਝ ਦੇਰ ਲਈ ਹੀ ਹੈ। ਸਾਡੇ ਘਰ ਤੁਹਾਡਾ 'ਤਰਕਸ਼ੀਲ' ਆਉਂਦਾ ਹੈ ਜੋ ਮੈਨੂੰ ਬਹੁਤ ਚੰਗਾ ਲਗਦਾ ਹੈ। ਹੁਣ ਮੈਂ ਵੀ ਤਰਕਸ਼ੀਲ ਵਿਚਾਰਾਂ ਨਾਲ ਸਹਿਮਤ ਹੋਣ ਲੱਗਾ ਹਾਂ। ਮੈਂ ਸਭ ਪਾਖੰਡ ਛੱਡ ਚੁੱਕਿਆ ਹਾਂ। ਸਾਡੇ ਪਿੰਡ ਵਿੱਚ ਤੁਹਾਡੇ ਤਰਕਸ਼ੀਲ ਦੀ ਬੜੀ ਚਰਚਾ ਹੈ। ਮੇਰੇ ਕੋਲ ਹੁਣ ਵੀ ਭੂਤਾਂ–ਪ੍ਰੇਤਾਂ ਤੋਂ ਦੁਖੀ ਲੋਕ ਆਉਂਦੇ ਹਨ। ਹੁਣ ਮੈਂ ਤੁਹਾਡੇ ਮੁਤਾਬਿਕ ਇਲਾਜ ਕਰਨ ਦੀ ਠਾਣ ਲਈ ਹੈ। ਮੇਰੇ ਤਰਕਸ਼ੀਲ ਹੋਣ ਤੇ ਸਾਡਾ ਸਾਰਾ ਪਰਿਵਾਰ ਤੇ ਬੱਚੇ ਵੀ ਖੁਸ਼ ਹਨ, ਹੁਣ ਮੈਨੂੰ ਘਰੋਂ ਵੀ ਵੱਧ ਤੋਂ ਵੱਧ ਪਿਆਰ ਤੇ ਗਿਆਨ ਮਿਲਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇੱਕ ਦਿਨ ਤਰਕਸ਼ੀਲਾਂ ਦਾ ਰਾਜ ਹੋਵੇਗਾ। ਮੈਂ ਤੁਹਾਡਾ ਧੰਨਵਾਦੀ ਹਾਂ ਜਿੰਨ੍ਹਾਂ ਨੇ ਮੈਨੂੰ ਅਤੇ ਮੇਰੇ ਬੱਚਿਆਂ ਭਾਵ ਪਰਿਵਾਰ ਨੂੰ ਅਸਲੀ ਪੱਥ ਉੱਪਰ ਚੱਲਣ ਦੀ ਡੰਡੀ ਦੱਸੀ ਹੈ। ਮੇਰੇ ਬੱਚੇ ਰੱਬ ਨੂੰ ਵੀ ਨਹੀਂ ਮੰਨਦੇ ਪਰ ਮੈਂ ਜਦੋਂ ਵੀ ਇਸ ਬਾਰੇ ਸੋਚਦਾ ਹਾਂ ਰੱਬ ਕੋਈ ਨਾ ਕੋਈ ਸਵਾਲ ਹਰ ਥਾਂ ਖੜ੍ਹਾ ਕਰ ਦਿੰਦਾ ਹੈ, ਪਰ ਜਲਦੀ ਹੀ ਮੈਂ ਇਹ ਵੀ ਸਮਝ ਲਵਾਂਗਾ। ਅੰਤ ਵਿੱਚ ਮੈਂ ਇਹੋ ਆਸ ਕਰਦਾ ਹਾਂ ਕਿ ਤੁਸੀ ਇਸ ਸਮਾਜ ਸੁਧਾਰਿਕ ਕੰਮ ਨੂੰ ਹਮੇਸ਼ਾ ਇਸੇ ਤਰ੍ਹਾਂ ਚਾਲੂ ਰੱਖੋਗੇ ਅਤੇ ਅੰਧਵਿਸ਼ਵਾਸ਼ ਨਾਲ ਟੱਕਰ ਲੈਂਦੇ ਰਹੋਗੇ। ਧੰਨਵਾਦ।

ਤੁਹਾਡਾ ਵੀਰ .
ਸੰਤਾ ਮੇਹਰਾ,
ਪਿੰਡ – ਬੀਰ ਖੁਰਦ (ਮਾਨਸਾ)

# ਰੋਸ਼ਨੀ

*ਸੰਜੀਵ ਧੂਰੀ*

"ਇਹ ਸੰਸਾਰ ਨਾਸ਼ਵਾਨ ਹੈ, ਹਰ ਇਸਤਰੀ-ਪੁਰਖ ਅਸ਼ਾਂਤੀ ਦੇ ਚੱਕਰਵਿਊ ਵਿਚ ਵਿਚਰਦਾ ਹੋਇਆ ਮਾਨਸਿਕ ਸੰਘਰਸ਼ ਨਾਲ ਪੀੜਤ ਹੈ। ਮੋਹ,ਮਾਇਆ, ਸਕੇ-ਸਬੰਧੀ ਸਾਨੂੰ ਉਹ ਆਨੰਦ ਪ੍ਰਦਾਨ ਨਹੀਂ ਕਰ ਸਕਦੇ ਜੋ ਨਾਮ ਜਪਣ ਨਾਲ ਪ੍ਰਾਪਤ ਹੁੰਦਾ ਹੈ।"

ਪ੍ਰਸਿੱਧ ਸਵਾਮੀ ਗੋਧਾਨੰਦ ਦੇ ਇਹ ਪ੍ਰਵਚਨ ਉਸ ਹਰ ਆਦਮੀ ਦਾ ਮਨ ਠਾਰ ਰਹੇ ਸਨ ਜੋ ਆਪਣਾ ਅੱਗਾ ਸੁਆਰਨ ਹਿਤ ਉਹਨਾਂ ਦਾ ਭਜਨ ਸੁਣਨ ਆਇਆ ਸੀ।

ਰਾਮਦੀਨ ਤੇ ਉਸਦਾ ਪਰਿਵਾਰ ਵੀ ਹੋਰਨਾਂ ਲੋਕਾਂ ਵਾਂਗ, ਜਿਨ੍ਹਾਂ ਵਿੱਚ ਡਾਕਟਰ, ਪ੍ਰੋਫੈਸਰ ਤੇ ਵਕੀਲ ਆਦਿ ਵੀ ਹੁੰਦੇ ਸਨ, ਸਵਾਮੀ ਗੋਧਾਨੰਦ ਵਿੱਚ ਪੂਰਨ ਸ਼ਰਧਾ ਰੱਖਦਾ ਸੀ। ਉਸ ਦਿਨ ਪ੍ਰਵਚਨ ਸੁਣਨ ਤੋਂ ਬਾਅਦ ਦੇਰ ਰਾਤ ਤੱਕ ਰਾਮਦੀਨ ਦੀ ਪਤਨੀ ਅੱਗੇ ਵਾਂਗ ਅੱਜ ਵੀ ਸਵਾਮੀ ਦੇ ਗੁਣਾਂ ਬਾਰੇ ਰਾਮਦੀਨ ਨਾਲ ਗੱਲਾਂ ਕਰਦੀ ਰਹੀ। ਰਾਮਦੀਨ ਦੇ ਦੋਵੇਂ ਬੱਚੇ ਜਿਨ੍ਹਾਂ ਵਿਚੋਂ ਵੱਡੀ ਕੁੜੀ ਚੰਦਰਾ 17 ਸਾਲ ਦੇ ਲਗਭਗ ਸੀ ਤੇ ਲੜਕਾ ਜਿਸਦੀ ਉਮਰ 10 ਸਾਲ ਦੀ ਸੀ ਬੜੇ ਉਮਾਹ ਨਾਲ ਸਵਾਮੀ ਜੀ ਦੀਆਂ ਸ਼ਕਤੀਆਂ ਤੇ ਉਹਨਾਂ ਦੇ ਤਿਆਗ ਭਰੇ ਜੀਵਨ ਸਬੰਧੀ ਸੁਣਦੇ ਰਹਿੰਦੇ ਸਨ। ਲੜਕਾ ਤਾਂ ਛੋਟਾ ਹੋਣ ਕਰਕੇ ਇਸਨੂੰ ਇੱਕ ਕਹਾਣੀ ਵਾਂਗ ਸੁਣਦਾ ਪਰ ਲੜਕੀ ਗੰਭੀਰ ਹੋ ਜਾਂਦੀ। ਆਪਣੀ ਮਾਂ ਤੋਂ ਸਵਾਮੀ ਜੀ ਦੇ ਅਡੋਲ ਤੇ ਸ਼ਾਂਤ ਚਿੱਤ ਸਬੰਧੀ ਸੁਣਕੇ ਉਹ ਹਰ ਵੇਲੇ ਸੋਚਦੀ ਰਹਿੰਦੀ ਕਿ ਕਦੋਂ ਉਹ ਸਵਾਮੀ ਜੀ ਦੇ ਚਰਨਾਂ ਨਾਲ ਆਪਣੀ ਲਿਵ ਜੋੜਕੇ ਉਹਨਾਂ ਦੀ ਸੇਵਾ ਕਰੇ। ਆਖਿਰ ਇੱਕ ਦਿਨ ਉਸਨੇ ਆਪਣੀ ਪ੍ਰਬਲ ਇੱਛਾ ਮਾਂ ਅੱਗੇ ਸਪੱਸ਼ਟ ਸ਼ਬਦਾਂ ਵਿਚ ਪ੍ਰਗਟ ਕਰ ਦਿਤੀ। ਸ਼ਾਮ ਨੂੰ ਰਾਮਦੀਨ ਦੇ ਰੋਟੀ ਖਾਣ ਤੋਂ ਬਾਅਦ ਉਸਦੀ ਪਤਨੀ ਨੇ ਚੰਦਰਾ ਦੀ ਇੱਛਾ ਰਾਮਦੀਨ ਅੱਗੇ ਪ੍ਰਗਟ ਕਰ ਦਿੱਤੀ ਤੇ ਚਾਈ-ਚਾਈ ਇਸ ਕੰਮ ਲਈ ਆਗਿਆ ਵੀ ਲੈ ਲਈ।

ਰਾਮਦੀਨ ਤੇ ਉਸਦੀ ਪਤਨੀ ਨੇ ਇਸਨੂੰ ਆਪਣਾ ਸੁਭਾਗ ਸਮਝਿਆ ਕਿ ਉਹਨਾਂ ਦੇ ਪਰਿਵਾਰ ਦਾ ਇੱਕ ਮੈਂਬਰ ਤਾਂ ਸਵਾਮੀ ਜੀ ਦੀ ਸੇਵਾ ਕਰੇਗਾ। ਸਵਾਮੀ ਜੀ ਦੇ ਰੋਹਤਾਂਗ ਸਥਿਤ ਆਸ਼ਰਮ ਵਿੱਚ ਪਹਿਲਾਂ ਵੀ ਬਹੁਤ ਸਾਰੀਆਂ ਲੜਕੀਆਂ ਰਹਿੰਦੀਆਂ ਸਨ, ਜਿਸ ਬਾਰੇ ਪ੍ਰਸਿੱਧ ਸੀ ਕਿ ਆਸ਼ਰਮ ਲੋਕ ਸੇਵਾ ਲਈ ਹੈ ਜਿਥੇ ਨਿਆਸਰਿਆਂ ਨੂੰ ਆਸਰਾ ਦਿੱਤਾ ਜਾਂਦਾ ਹੈ। ਜਿਥੋ ਦਾ ਸੰਪੂਰਨ ਕਾਰਜ-ਪ੍ਰਬੰਧ ਸਵਾਮੀ ਜੀ ਦੀ "ਸ਼ਕਤੀ "ਨਾਲ ਚਲਦਾ ਹੈ। ਰਾਮਦੀਨ ਤੇ ਉਸਦੀ ਪਤਨੀ ਤੇ ਸੋਚਿਆਂ ਕਿ ਜਿਹੜੇ ਗੁਰੂ ਆਪਣੇ ਪ੍ਰਵਚਨਾਂ ਨਾਲ ਦੂਰ-ਦੂਰ ਤੀਕਰ ਜਾ ਕੇ ਲੋਕਾਂ ਦੇ ਤਪਦੇ ਸੀਨੇ ਠਾਰਦੇ ਹਨ, ਅਗਰ ਕਿਸੇ ਨੂੰ ਉਹਨਾਂ ਦੀ ਸੇਵਾ ਦਾ ਮੌਕਾ ਮਿਲ ਜਾਵੇ ਤਾਂ ਜ਼ਰੂਰ ਉਸਦਾ ਵਰਤਮਾਨ ਤੇ ਭਵਿੱਖ ਚੰਗੇਰਾ ਬਣ ਜਾਵੇਗਾ। ਇਸ ਤੋਂ ਵੱਡੀ ਖੁਸ਼ੀ ਦੀ ਗੱਲ ਕੀ ਹੋ ਸਕਦੀ ਹੈ।

ਅਗਲੇ ਕੀਰਤਨ ਵਿੱਚ ਉਹ ਸਵਾਮੀ ਜੀ ਦੇ ਚਰਨਾਂ ਨਾਲ ਜੁੜ ਗਈ। ਸਮਾਂ ਆਪਣੀ ਮਸਤ ਚਾਲ ਤੁਰਿਆ ਜਾ ਰਿਹਾ ਸੀ। ਚੰਦਰਾ ਨੂੰ ਸਵਾਮੀ ਜੀ ਦੀ ਚੇਲੀ ਬਣਿਆਂ ਹਾਲੇ ਕੁੱਝ ਜ਼ਿਆਦਾ ਸਮਾਂ ਨਹੀ ਸੀ ਹੋਇਆ ਕਿ ਉਸਦੇ ਦਿਮਾਗ ਤੋਂ ਭਗਤੀ ਤੇ ਨਾਮ ਜਪਣ ਦਾ ਭੂਤ ਉਤਰਨਾ ਸ਼ੁਰੂ ਹੋ ਗਿਆ। ਸਵਾਮੀ ਦੀ ਰੋਜ਼ਾਨਾ ਜ਼ਿੰਦਗੀ ਦੇ ਕੋਝੇ ਪੱਖ ਉਸ ਦੀਆਂ ਅੱਖਾਂ ਸਾਹਮਣੇ ਉਜਾਗਰ ਹੋਣੇ ਸ਼ੁਰੂ ਗਏ। ਆਸ਼ਰਮ ਦੀਆਂ ਕਈ ਚੇਲੀਆਂ ਰਾਤ ਨੂੰ ਘੋਟਾ ਲਾਕੇ ਪੀਂਦੀਆਂ ਸਨ। ਸਵਾਮੀ ਜੀ ਦੇ ਕਾਮ ਕ੍ਰੋਧ ਤੋਂ ਦੂਰ ਰਹਿਣ ਵਾਲੇ ਪ੍ਰਵਚਨ ਜੋ ਅਕਸਰ ਉਹ ਸੁਣਿਆਂ ਕਰਦੀ ਸੀ ਉਸਨੂੰ ਝੂਠੇ ਜਾਪਣ ਲੱਗੇ। ਦੇਰ ਰਾਤ ਤੱਕ ਕੋਈ ਨਾ ਕੋਈ ਚੇਲੀ ਸਵਾਮੀ ਜੀ ਦੇ ਕਮਰੇ ਵਿੱਚ ਰਹਿੰਦੀ। ਚੰਦਰਾ ਨੂੰ ਇਸ ਸਭ ਕਾਸੇ ਤੋਂ ਘ੍ਰਿਣਾ ਹੋ ਗਈ। ਚੰਦਰਾ ਨੂੰ ਸਮਾਧੀ ਯੋਗ ਸਿਖਾਉਣ ਦੇ ਬਹਾਨੇ ਸਵਾਮੀ ਜੀ ਕਈ ਵਾਰ ਉਸ ਨਾਲ ਊਲ-ਜਲੂਲ ਹਰਕਤਾਂ ਕਰਨ ਦੀ ਕੋਸ਼ਿਸ਼ ਕਰ ਚੁੱਕੇ ਸਨ ਪਰ ਚੰਦਰਾ ,ਸਵਾਮੀ ਅੱਗੇ ਡਟ ਕੇ ਖਲੋ ਗਈ। ਸਵਾਮੀ ਜੀ ਵਲੋਂ ਚੰਦਰਾ ਨੂੰ ਧਮਕਾ ਦਿੱਤਾ ਗਿਆ ਕਿ ਅਗਰ ਉਸਨੇ ਇਸ ਵਰਤਾਰੇ ਦੀ ਸੂਹ ਕਿਸੇ ਹੋਰ ਕੋਲ ਕੱਢੀ ਤਾਂ ਉਸਦੀ ਅਲਖ ਮੁਕਾ ਦਿੱਤੀ ਜਾਵੇਗੀ। ਕਿਸੇ ਨੂੰ ਪਤਾ ਤੱਕ ਨਹੀਂ ਲੱਗੇਗਾ। ਡੀ.ਐਸ.ਪੀ. ਤੱਕ ਉਸਦੇ ਖਾਸ ਚੇਲਿਆਂ ਵਿਚੋ ਹਨ। ਸਮਾਜ ਵਿੱਚ ਬਦਨਾਮੀ ਸਿਰਫ ਉਸਦੀ ਹੀ ਹੋਵੇਗੀ।

ਧਮਕੀਆਂ ਦਾ ਅਸਰ ਚੰਦਰਾ ਤੇ ਜਲਦੀ ਹੀ ਹੋ ਗਿਆ ਸੀ। ਕਿਉ ਕਿ ਉਹ ਜਾਣਦੀ ਸੀ ਕਿ ਸਵਾਮੀ ਦਾ ਅੱਖਰ-ਅੱਖਰ ਕਿਹਾ ਸੱਚ ਹੈ। ਅਗਰ ਉਹ ਕੋਈ ਉਪੱਦਰ ਖੜ੍ਹਾ ਕਰੇਗੀ ਤਾਂ ਉਸਦੀ ਲਾਸ਼ ਤੱਕ ਦਾ ਪਤਾ ਨਹੀਂ ਲੱਗੇਗਾ।

ਸਵਾਮੀ ਗੋਧਾਨੰਦ ਆਪਣੀ ਇਸ ਵਰ੍ਹੇ ਦੀ ਯਾਤਰਾ ਵਿੱਚ ਥਾਂ-ਥਾਂ ਤੋਂ ਕੁਝ ਲੜਕੇ ਤੇ ਖਾਸਕਰ ਲੜਕੀਆਂ ਨੂੰ ਆਪਣੇ ਜਾਲ ਵਿੱਚ ਫਸਾਕੇ ਲੈ ਆਇਆ ਸੀ,ਜਿਵੇਂ ਇੱਕ ਦਿਨ ਚੰਦਰਾ ਫਸੀ ਸੀ। ਚੰਦਰਾ ਨੇ ਮਨ ਨਾਲ ਫੈਸਲਾ ਕਰ ਲਿਆ ਸੀ ਕਿ ਉਹ ਸਵਾਮੀ ਦੀ ਕਰਤੂਤਾਂ ਦਾ ਵਰਣਨ ਮੌਕਾ ਲੱਗੇ ਜਰੂਰ ਕਰੇਗੀ,ਚਾਹੇ ਹਸ਼ਰ ਕੁਝ ਵੀ ਹੋਵੇ।

ਕੁੱਝ ਦਿਨਾਂ ਬਾਅਦ ਮਹਾਂ ਸ਼ਿਵਰਾਤਰੀ ਸੀ। ਆਸ਼ਰਮ ਇੱਕ ਮਹੀਨਾ ਪਹਿਲਾਂ ਹੀ ਇਸ ਸਬੰਧ ਵਿੱਚ ਤਿਆਰੀਆਂ ਹੋਣ ਲੱਗ ਪਈਆਂ ਸਨ। ਸ਼ਿਵਰਾਤਰੀ ਦੇ ਮੌਕੇ ਤੇ ਆਸ਼ਰਮ ਦਾ ਗਰਾਊਂਡ, ਜੋ 250 ਏਕੜ ਵਿੱਚ ਫੈਲਿਆ ਹੋਇਆ ਸੀ, ਇਕੱਠ ਨਾਲ ਨੱਕੋ-ਨੱਕ ਭਰਿਆ ਹੋਇਆ ਸੀ। ਹਰ ਪਾਸੇ ਗੋਧਾਨੰਦ ਦੀ ਜੈ-ਜੈ ਕਾਰ ਹੋ ਰਹੀ ਸੀ। ਹੌਲੇ-ਹੌਲੇ ਕਦਮਾਂ ਨਾਲ ਚਲਦੇ ਹੋਏ ਇੱਕ ਯੁਵਤੀ ਨੇ ਸਟੇਜ ਤੇ ਪਹੁੰਚ ਕੇ ਮਾਈਕ ਸੰਭਾਲ ਲਿਆ। ਸਾਰਿਆਂ ਦੀਆਂ ਉਤਸੁਕਤਾ ਪੂਰਨ ਨਿਗਾਹਾਂ ਉਸਦੇ ਚਿਹਰੇ ਤੇ ਟਿਕੀਆਂ ਸਨ ਕਿਉਂ ਕਿ ਉਸਦਾ ਚਿਹਰਾ ਕਿਸੇ ਭੱਠੀ ਦੇ ਸਮਾਨ ਭਖ ਰਿਹਾ ਸੀ। ਜਿਵੇਂ ਕੋਈ ਖਾਮੋਸ਼ ਲਾਵਾ ਇਕਦਮ ਪਾਟ ਕੇ ਬਾਹਰ ਆ ਜਾਣਾ ਚਾਹੁੰਦਾ ਹੋਵੇ।

ਉਸ ਯੁਵਤੀ ਦੀਆਂ ਨਿਗਾਹਾਂ ਸਵਾਮੀ ਗੋਧਾਨੰਦ ਦੇ ਚਿਹਰੇ ਤੇ ਜਾ ਟਿਕੀਆਂ। ਯੁਵਤੀ ਜੋ ਕਿ ਚੰਦਰਾ ਸੀ, ਸਵਾਮੀ ਗੋਧਾਨੰਦ ਵੱਲ ਉਂਗਲੀ ਉਠਾਕੇ ਲਗਾਤਾਰ ਚੀਖਣ ਲੱਗ ਪਈ। ਸਵਾਮੀ ਦੇ ਨਜ਼ਾਇਜ ਸਬੰਧਾਂ ਤੋਂ ਲੈ ਕੇ ਬਲੈਕ ਮੇਲਿੰਗ ,ਨਜਾਇਜ਼ ਜ਼ਮੀਨੀ ਕਬਜੇ,ਅਪਰਾਧ ਜਗਤ ਨਾਲ ਮੇਲ-ਜੋਲ ਆਦਿ ਅਨੇਕਾਂ ਕਾਲੀਆਂ ਕਰਤੂਤਾਂ ਦੀ ਵਿਆਖਿਆ ਉਹ ਵਿਸਤਾਰ ਪੂਰਵਕ ਦੱਸਣ ਲੱਗੀ। ਆਪਣਾ ਸਿੰਘਾਸਨ ਹਿਲਦਾ ਦੇਖ ਸਵਾਮੀ ਗੋਧਾਨੰਦ ਨੇ ਉਸਨੂੰ ਰੋਕਣ ਲਈ ਹੁੱਲੜ ਮਚਾਉਣ ਦੀ ਕੋਸ਼ਿਸ ਕੀਤੀ ਪ੍ਰੰਤੂ ਕਿਸੇ ਨੂੰ ਪਤਾ ਤੱਕ ਨਾ ਲੱਗਾ ਕਿ ਕਦੋਂ ਤੋਂ ਪੁਲਿਸ ਵਾਲੇ ਪਿਸਤੌਲ ਤਾਣੀ ਉਸਨੂੰ ਕਵਰ ਕਰੀ ਖੜ੍ਹੇ ਸਨ। ਚੰਦਰਾ ਕਹਿ ਰਹੀ ਸੀ।

"ਮੈਂ ਲਾਹਨਤਾਂ ਪਾਉਂਦੀ ਹਾਂ ਧਰਮ ਦੇ ਉਹਨਾਂ ਠੇਕੇਦਾਰਾਂ ਨੂੰ ਜਿਨ੍ਹਾਂ ਰਾਮ ਨਾਮ ਤੇ ਧਰਮ ਦੇ ਲਬਾਦੇ ਹੇਠ ਆਪਣਾ ਭਿਆਨਕ ਚਿਹਰਾ ਛੁਪਾ ਰੱਖਿਆ ਹੈ। ਕਸੂਰ ਇਹਨਾਂ ਸਵਾਮੀਆਂ,ਸਾਧਾਂ-ਸੰਤਾਂ ਦਾ ਨਹੀਂ ,ਕਸੂਰ ਹੈ ਸਾਡੀਆਂ ਸਰਕਾਰਾਂ ਦਾ ਜੋ ਇਹਨਾਂ ਦੇ ਕਿਸੇ ਵੀ ਦੁਰਕਰਮ ਨੂੰ ਧਾਰਮਿਕਤਾ ਦੇ ਕਵਚ ਹੇਠ ਛੁਪਾਉਣ ਵਿੱਚ ਸਹਾਈ ਹੁੰਦੀਆਂ ਹਨ। ਇਹਨਾਂ ਦੀ ਰੱਖਿਆ ਕਰਦੀਆਂ ਹਨ। ਕਸੂਰ ਹੈ ਸਾਡੇ ਸਮਾਜ ਦਾ ਜੋ ਆਪ ਤਾਂ ਅੰਧਵਿਸ਼ਵਾਸੀ ਹੈ ਹੀ ਪ੍ਰੰਤੂ ਆਉਣ ਵਾਲੀ ਨਵੀਂ ਪਨੀਰੀ ਦੇ ਦਿਮਾਗ ਵੀ ਰੂੜੀਵਾਦੀ ਵਿਚਾਰਾਂ ਨਾਲ ਖੁੰਢੇ ਕਰਨ ਤੇ ਲੱਗਾ ਹੈ। ਟੂਣੇ-ਟਾਮਣ, ਜੋਤਿਸ਼, ਭੂਤ-ਪ੍ਰੇਤ ਜੰਤਰ-ਮੰਤਰ ਸਵਰਗ-ਨਰਕ ਵਰਗੀਆਂ ਕੋਰੀਆਂ ਕਲਪਨਾਵਾਂ ਉਹਨਾਂ ਦੇ ਦਿਮਾਗ ਵਿੱਚ ਜਬਰਦਸਤੀ ਭਰੀਆਂ ਜਾਂਦੀਆਂ ਹਨ। ਇਹੋ ਜਿਹੇ ਢੋਂਗੀ ਸਾਧ-ਸੰਤ ਜੋ ਜਨਤਾ ਦੀ ਕਮਾਈ ਨੂੰ ਆਪਣੇ ਪਾਖੰਡਾਂ ਰਾਹੀਂ ਹੜਪ ਕਰ ਰਹੇ ਹਨ ਨੂੰ ਸਖਤ ਤੋਂ ਸਖਤ ਸਜਾ ਮਿਲਣੀ ਚਾਹੀਦੀ ਹੈ, ਜੋ ਸਿਰਫ ਲੋਕ ਹੀ ਦੇ ਸਕਦੇ ਹਨ। ਕਿਉ ਕਿ ਕਾਨੂੰਨ ਇਹਨਾਂ ਦਾ ਕੁਝ ਬਿਗਾੜ ਨਹੀਂ ਸਕਦਾ ਸਿਰਫ ਜਨਤਾ ਹੀ ਇਹੋ ਜਿਹੇ ਪਾਖੰਡੀਆਂ ਨੂੰ ਸਜ਼ਾ ਦੇ ਸਕਦੀ ਹੈ ਤਾਂ ਜੋ ਕੋਈ ਬਹੂ ਬੇਟੀ ਇਹਨਾਂ ਦੇ ਸ਼ਬਦ ਜਾਲ ਦਾ ਸ਼ਿਕਾਰ ਨਾ ਬਣ ਸਕੇ।

ਚੰਦਰਾ ਸਟੇਜ ਤੋਂ ਉੱਤਰ ਚੁੱਕੀ ਸੀ ਇੱਕਠੀ ਹੋਈ ਭੀੜ ਗੋਧਾਨੰਦ ਵਿਰੁੱਧ ਨਾਅਰੇਬਾਜ਼ੀ ਕਰਨ ਲੱਗ ਪਈ ਸੀ ਤੇ ਕੁੱਝ ਲੋਕ ਕਿਸੇ ਹੋਰ ਉਚੱ ਸਵਾਮੀ ਦੀ ਭਾਲ ਵਿੱਚ ਤੁਰ ਪਏ ਜੋ ਉਹਨਾਂ ਦੇ ਦੁੱਖ ਦੂਰ ਕਰ ਸਕੇ।

ਹੱਡ ਬੀਤੀਆਂ-ਜੱਗ ਬੀਤੀਆਂ........

# ਇੰਝ ਪਾਇਆ ਛੁਟਕਾਰਾ ਰਾਹੂ-ਕੇਤੂ ਤੋਂ

*ਡਾ: ਕਸਮੀਰ ਚੰਦ ਪੰਜੂ*

ਇਹ ਗੱਲ ਅਗਸਤ 1994 ਦੀ ਹੈ ਕਿ ਮੇਰਾ ਬੇਟਾ ਬਹੁਤ ਬੀਮਾਰ ਹੋ ਗਿਆ। ਕਈ ਦਿਨ ਇਲਾਜ ਕਰਵਾਉਣ ਤੇ ਵੀ ਠੀਕ ਨਾ ਹੋਇਆ ਉਹ ਉਸ ਸਮੇਂ ਸਿਰਫ ਇਕ ਸਾਲ ਦਾ ਹੀ ਸੀ ਅਤੇ ਉਸਨੂੰ ਲਗਾਤਾਰ 100 -101° F ਤੇ ਬੁਖਾਰ ਰਹਿੰਦਾ ਸੀ। ਮੈਂ ਲੁਧਿਆਣੇ ਖੇਤੀ ਯੂਨੀਵਰਸਿਟੀ ਦੇ ਡਾਕਟਰਾਂ ਨੂੰ ਦਿਖਾਇਆ ਜੋ ਕਹਿਣ ਲੱਗੇ ਕਿ ਵਾਇਰਲ ਫੀਵਰ ਹੈ, ਕੁਝ ਦਿਨਾਂ ਤੱਕ ਠੀਕ ਹੋ ਜਾਵੇਗਾ ਅਤੇ ਉਹਨਾਂ ਨੇ Strong Antibiotics ਦੇ ਦਿੱਤੀਆਂ ਪਰ ਬੱਚੇ ਦੀ ਸਿਹਤ ਦਿਨੋ-ਦਿਨ ਵਿਗੜਦੀ ਗਈ। ਫਿਰ ਕਈ ਦਿਨ ਫਾਜ਼ਿਲਕਾ ਵਿਖੇ ਡਾ:ਰਾਜਨ ਕੱਕੜ ਤੋਂ 15-20 ਦਿਨ ਦਵਾਈ ਲੈਂਦੇ ਰਹੇ ਪਰ ਬੁਖਾਰ ਉਸੇ ਤਰਾਂ ਹੀ ਰਿਹਾ। ਡਾਕਟਰ ਨੇ ਤਾਂ ਇਥੋ ਤੱਕ ਕਹਿ ਦਿਤਾ ਕਿ ਇਸਨੂੰ ਟੀ.ਬੀ. ਦੀ ਸ਼ਕਾਇਤ ਹੈ। ਇਤਨਾ ਸੁਣਨ ਤੇ ਮੇਰੀ ਧਰਮ ਪਤਨੀ, ਜੋ ਕਿ ਸਮਾਜ ਕਲਿਆਣ ਵਿਭਾਗ ਵਿਚ ਚੀਫ ਲੇਡੀ ਅਫਸਰ ਹਨ, ਰੋਣ ਲੱਗ ਗਏ ਕਿਉਕਿ ਮੇਰਾ ਇੱਕ ਹੀ ਬੇਟਾ ਹੈ ਅਤੇ ਉਸ ਤੋਂ ਵੱਡੀਆਂ ਦੋ ਬੇਟੀਆਂ ਹਨ। ਮੈਂ ਜਦੋਂ ਅਗਲੇ ਹਫਤੇ ਫਾਜ਼ਿਲਕਾ ਗਿਆ ਤਾਂ ਬੱਚੇ ਦਾ ਬੁਖਾਰ ਉਸੇ ਤਰ੍ਹਾਂ ਹੀ ਸੀ। ਤਕਰੀਬਨ ਇੱਕ ਮਹੀਨਾ ਲਗਾਤਾਰ ਬੁਖਾਰ ਰਹਿਣ ਨਾਲ ਉਹ ਬਹੁਤ ਕਮਜ਼ੋਰ ਹੋ ਗਿਆ ਸੀ ਅਤੇ ਖਾਣਾ ਪੀਣਾ ਛੱਡ ਗਿਆ ਸੀ। ਮੇਰੀ ਧਰਮ ਪਤਨੀ ਕਹਿਣ ਲੱਗੀ "ਅੱਜ ਆਪਾਂ ਕਾਕੇ ਨੂੰ ਵੈਦ ਬਿੰਦਰਾਬਣ ਕੋਲ ਲੈ ਕੇ ਜਾਣਾ ਹੈ ਕਿਉਂਕਿ ਮੈਂ ਉਸ ਕੋਲ ਗਈ ਸੀ, ਉਸ ਨੇ ਕਿਹਾ ਕਿ ਤੁਹਾਡੇ ਕਾਕੇ ਤੇ ਭਾਰ ਹੈ। ਮੈਂ ਇਸ ਦਾ ਟੇਵਾ ਬਣਾਵਾਂਗਾ, ਜਦੋਂ ਵੀ ਡਾ:ਸਾਹਿਬ ਲੁਧਿਆਣੇ ਤੋਂ ਆਉਣ ਮੇਰੇ ਕੋਲ ਆ ਕੇ ਇਸ ਦਾ ਟੇਵਾ ਲੈ ਜਾਣਾ।" ਉਸਦੇ ਇੰਨਾ ਕਹਿਣ

ਤੇ ਮੈਂ ਪਹਿਲਾਂ ਤਾਂ ਖੂਬ ਹੱਸਿਆ ਬਈ ਕਦੇ ਟੇਵਿਆਂ ਨਾਲ ਵੀ ਬੁਖਾਰ ਉਤਰਦਾ ਹੈ?

ਪਰ ਧਰਮ ਪਤਨੀ ਦੇ ਬਾਰ-ਬਾਰ ਕਹਿਣ ਤੇ ਮੈਂ ਬੇਟੇ ਨੂੰ ਲੈ ਕੇ ਉਸ ਵੈਦ ਬਿੰਦਰਾਬਨ ਕੋਲ ਪਹੁੰਚ ਗਿਆ। ਜਾਂਦੇ ਸਾਰ ਦੇਖਿਆ ਕਿ ਮਰੀਜਾਂ ਦੀ ਬਹੁਤ ਭੀੜ ਸੀ ਪਰ ਵੈਦ ਨੇ ਵਿਚੋਂ ਸਮਾਂ ਕੱਢਕੇ ਸਾਨੂੰ ਦੋਨ੍ਹਾਂ ਨੂੰ ਬੁਲਾ ਲਿਆ ਅਤੇ ਬੜੇ ਹੀ ਗੰਭੀਰ ਸੁਭਾਅ ਨਾਲ ਮੈਨੂੰ ਕਹਿਣ ਲੱਗਾ ਕਿ ਤੁਹਾਡੇ ਲੜਕੇ ਤੇ ਬਹੁਤ ਭਾਰ ਹੈ। ਮੈਂ ਇਸ ਦਾ ਟੇਵਾ ਬਣਾਇਆ ਹੈ। ਇਸ ਤੇ ਰਾਹੂ ਕੇਤੂ ਅਤੇ ਛਨੀ ਦਾ ਚੱਕਰ ਹੈ। ਸੋ ਮੈਂ ਉਸ ਤੋਂ ਉਹ ਟੇਵਾ ਲੈ ਲਿਆ ਜੋ ਅੱਜ ਵੀ ਮੇਰੀ ਜੇਬ ਵਿਚ ਹੈ ਅਤੇ ਚੁੱਪ ਚਾਪ ਉਸ ਦੀਆਂ ਗੱਲਾਂ ਸੁਣਦਾ ਰਿਹਾ। ਫਿਰ ਵੈਦ ਜੀ ਕਹਿਣ ਲੱਗੇ ਕਿ ਤੁਹਾਨੂੰ ਕੋਈ ਪੁੰਨਦਾਨ ਕਰਨਾ ਪਵੇਗਾ। ਮੈਂ ਕਿਹਾ ਚੰਗਾ ਜੀ, ਬੱਚੇ ਨੂੰ ਬਚਾਉਣ ਵਾਸਤੇ ਜੋ ਕਹੋਗੇ ਮੈਂ ਕਰਾਂਗਾ, ਪਰ ਮੈਂ ਮਨ ਹੀ ਮਨ ਸੋਚ ਰਿਹਾ ਸੀ ਕਿ ਇਹ ਕਿਵੇਂ ਸਾਨੂੰ ਪੜ੍ਹਿਆਂ ਲਿਖਿਆਂ ਨੂੰ ਭੰਬਲ ਭੂਸੇ ਵਿਚ ਪਾਈ ਜਾ ਰਿਹਾ ਹੈ ਮੈ ਕਿਹਾ ਵੈਦ ਸਾਹਿਬ ਕੋਈ ਉਪਾਅ ਦੱਸੋ, ਤਾਂ ਉਸਨੇ ਕਿਹਾ ਕਿ ਇੰਜ ਕਰਨਾ, ਸ਼ਨੀ ਦਾ ਭਾਰ ਘਟਾਉਣ ਵਾਸਤੇ ਤੁਸੀ ਹਰ ਸ਼ਨਿਚਰਵਾਰ ਜੋ ਵੀ ਤੁਹਾਡੇ ਘਰ ਅੱਗੇ ਸ਼ਨੀ ਦੇਵਤੇ ਵਾਸਤੇ ਤੇਲ ਲੈਣ ਆਵੇ ਉਸ ਨੂੰ ਕੁੱਝ ਤੇਲ ਅਤੇ ਪੈਸਾ ਪੁੰਨ-ਦਾਨ ਕਰੋ। ਮੇਰੇ ਤੋਂ ਨਾ ਰਿਹਾ ਗਿਆ, ਤਕਰੀਬਨ 50-60 ਮਰੀਜਾਂ ਦੇ ਸਾਹਮਣੇ ਹੀ ਮੈ ਕਿਹਾ ਕਿ ਹਰ ਸ਼ਨੀਵਾਰ ਸਾਡੀ ਗਲੀ ਵਿੱਚ ਤਾਂ 36 ਸ਼ਨੀ ਦੇਵਤੇ ਹੱਥ ਵਿਚ ਡੱਬਾ ਫੜੀ ਤੇਲ ਮੰਗਣ ਆਉਂਦੇ ਹਨ, ਤੇ ਤੁਸੀਂ ਦੱਸੋ ਕਿਨ੍ਹਿਆਂ ਕੁ ਨੂੰ ਤੇਲ ਅਤੇ ਪੈਸੇ ਦੇਣੇ ਹਨ। ਉਹਨਾਂ ਵਿਚੋਂ ਕਿਹੜਾ ਅਸਲੀ ਦੇਵਤਾ ਹੋਵੇਗਾ ? ਤਾਂ ਵੈਦ ਜੀ ਕਹਿਣ ਲੱਗੇ ਚਲੋ ਕਿਸੇ ਇੱਕ ਨੂੰ ਤੁਸੀਂ ਤੇਲ ਅਤੇ ਪੈਸੇ ਦੇ ਦੇਣਾ। ਮੈਂ ਕਿਹਾ ਕਿ ਚਲੋ ਇਹ ਵੀ ਕਰ ਦਿਆਂਗੇ।

ਇਸ ਤੋਂ ਅੱਗੇ ਮੈਂ ਫਿਰ ਪੁੱਛਿਆ ਕਿ ਵੈਦ ਜੀ ਕੇਤੂ ਬਾਰੇ ਵੀ ਦੱਸੋ ਕਿ ਇਸ ਦਾ ਭਾਰ ਕਿਵੇਂ ਟਲੇਗਾ, ਉਹ ਕਹਿਣ ਲੱਗਾ, ਤੁਸੀਂ ਕੁਝ ਦਿਨ ਲਗਾਤਾਰ ਕਿਸੇ ਵੀ ਪੰਡਤ ਨੂੰ ਖਾਣਾ ਖੁਆਉ ਅਤੇ ਨਾਲ ਹੀ ਗਊ ਦਾਨ ਕਰੋ। ਮੈਂ ਕਿਹਾ ਪੰਡਤ ਜੀ ਕਿਹੜੇ ਪੰਡਤ ਨੂੰ, ਤਾਂ ਉਹ ਕਹਿਣ ਲੱਗੇ ਕਿ ਇਥੇ ਮੰਦਰ ਵਿਚ ਇੱਕ ਬਜ਼ੁਰਗ ਪੰਡਤ ਹੈ ਉਸਨੂੰ ਲਗਾਤਾਰ ਇੱਕ ਹਫਤਾ ਖਾਣਾ ਖਵਾਉ ਅਤੇ ਨਾਲ ਦਾਨ ਕਰੋ। ਮੈ ਕਿਹਾ ਕਿ ਹੋਰ ਪੁੰਨ ਦਾਨ ਕਿੰਨ੍ਹਾਂ ਕੁ ਕਰੀਏ ਤਾਂ ਉਹ ਕਹਿਣ ਲੱਗਾ ਕਿ ਵੈਸੇ ਤਾਂ ਪੁੰਨ-ਦਾਨ ਦੀ ਕੋਈ ਹੱਦ ਨਹੀਂ, ਚਲੋ ਬੱਚੇ ਦਾ ਮਾਮਲਾ ਹੈ ਇਸ ਲਈ ਤੁਸੀ 2100 ਸੌ ਰੁਪਏ ਦਾਨ ਕਰ ਦੇਣਾ। ਮੈਂ ਚੁੱਪ ਬੈਠਾ ਰਿਹਾ ਅਤੇ ਸੋਚਿਆ ਅੱਜ ਕੱਲ ਮਹਿੰਗਾਈਦੇ ਜਮਾਨੇ ਵਿਚ ਪੰਡਤ ਵੀ ਕੁਝ ਜਿਆਦਾ ਹੀ ਰਿਸ਼ਵਤ ਖ਼ੋਰ ਹੋ ਗਏ ਹਨ। ਅਖੀਰ ਵਿਚ ਮੇਰੀ ਧਰਮ ਪਤਨੀ ਕਹਿਣ ਲੱਗੇ ਕਿ ਚਲੋ ਇਹ ਵੀ ਹੋ ਜਾਵੇਗਾ ਮੈ ਫਿਰ ਪੁੱਛਿਆ ਕਿ ਹੁਣ ਰਾਹੂ ਤੋਂ ਮੁੰਡੇ ਦਾ ਕਿਵੇ ਖਹਿੜਾ ਛਡਾਈਏ ਤਾਂ ਵੈਦ ਜੀ ਕਹਿਣ ਲੱਗ਼ਾ, ਇੰਜ ਕਰੋ ਕਿ ਕਾਲੇ ਤਿਲ, ਗੁੜ ਅਤੇ ਥੋੜਾ ਜਿਹਾ ਆਟਾ ਲੈਕੇ ਸਾਫ ਕਾਂਸੀ ਦੀ ਥਾਲੀ ਵਿਚ ਗੁੰਨ ਲਓ ਅਤੇ ਰਾਹੂ ਦਾ ਬੁੱਤ ਇਸ ਥਾਲੀ ਵਿਚ ਬਣਾ ਲਓ ਅਤੇ ਕਿਸੇ ਚੌਂਕ ਵਿਚ ਇਕ ਗੜਵੀ ਕੱਚੀ ਲੱਸੀ ਦੀ ਨਾਲ ਲਿਜਾਕੇ ਇਹ ਬੁੱਤ ਉਥੇ ਰੱਖ ਆਉਣਾ ਅਤੇ ਉਸ ਦੇ ਚਾਰ-ਚੁਫੇਰੇ ਕੱਚੀ ਲੱਸੀ ਡੋਹਲ ਆਉਣਾ ਇਹ ਕੰਮ ਸਵੇਰੇ ਤੜਕੇ-ਤੜਕੇ ਕਰਨਾ ਹੈ ਤਾਂ ਕਿ ਜੋ ਵੀ ਸਵੇਰੇ-ਸਵੇਰੇ ਇਸ ਬੁੱਤ ਉਤੋਂ ਲੰਘੇਗਾ ਇਹ ਰਾਹੂ ਹੋਣੀ ਉਸ ਆਦਮੀ ਤੇ ਸਵਾਰ ਹੋ ਜਾਣਗੇ ਅਤੇ ਤੁਹਾਡੇ ਮੁੰਡੇ ਦਾ ਪਿੱਛਾ ਛੁੱਟ ਜਾਏਗਾ।

ਮੈ ਪਹਿਲਾਂ ਤਾਂ ਸਾਰਾ ਕੁਝ ਚੁੱਪ-ਚਾਪ ਸੁਣਦਾ ਰਿਹਾ ਫਿਰ ਤਰਕਸ਼ੀਲ ਹੋਣ ਦੇ ਨਾਤੇ ਮੇਰੇ ਤੋਂ ਨਾ ਰਿਹਾ ਗਿਆ ਅਤੇ ਮੈਂ ਕਿਹਾ ਪੰਡਤ ਜੀ ਇਹ ਸਾਰਾ ਕੁਝ ਠੀਕ ਹੈ। ਜੋ ਤੁਸੀਂ ਕਿਹਾ, ਅਸੀਂ ਬੱਚੇ ਵਾਸਤੇ ਕਰਾਂਗੇ ਪਰ ਇਹ ਦੱਸੋ ਕਿ ਰਾਹੂ ਸਾਹਿਬ ਦਾ ਬੁੱਤ ਕਿਹੋ ਜਿਹਾ ਹੁੰਦਾ ਹੈ ? ਕੀ ਤੁਸੀਂ ਰਾਹੂ ਕਦੇ ਵੇਖਿਆ ਹੈ ? ਤਾਂ ਉਹ ਬਿਟਰ-ਬਿਟਰ ਮੇਰੇ ਵੱਲ ਵੇਖਣ ਲੱਗਾ ਅਤੇ ਸਾਰੇ ਮਰੀਜ਼ ਮੇਰੇ ਮੂੰਹ ਵੱਲ ਵੇਖ ਹੱਸ ਰਹੇ ਸਨ ਅਤੇ ਪੰਡਤ ਜੀ ਨੂੰ ਕੋਈ ਗੱਲ ਨਹੀਂ ਸੀ ਆ ਰਹੀ। ਅਖੀਰ ਉਹ ਕਹਿਣ ਲੱਗੇ ਯਾਰ ਤੂੰ ਇਕ ਸਾਇੰਸਦਾਨ ਬੰਦਾ ਹੈ ਬਣਾ ਲਵੀ ਜਿਵੇਂ ਤੇਰਾ ਦਿਲ ਕਰੇ। ਮੈ ਕਿਹਾ ਪੰਡਤ ਜੀ ਜੇ ਰਾਹੂ ਜੀ ਦਾ ਬੁੱਤ ਸਹੀ ਨਾ ਬਣਿਆ ਤਾਂ ਰਾਹੂ ਜੀ ਮੁੰਡੇ ਨੂੰ ਛੱਡਕੇ ਮੈਨੂੰ ਚਿੰਬੜ ਜਾਣਗੇ। ਤੁਸੀ ਕ੍ਰਿਪਾ ਕਰਕੇ ਮੈਨੂੰ ਕਾਗਜ ਤੇ ਉਸ ਦੀ ਤਸਵੀਰ ਬਣਾ ਦਿਓ। ਤਾਂ ਪੰਡਤ ਜੀ ਕੋਲੋਂ ਬੋਲਿਆਂ ਨਾ ਗਿਆ ਅਤੇ ਸਾਰੇ ਮਰੀਜ਼ ਮੇਰੀਆਂ ਗੱਲਾਂ ਤੇ ਹੱਸ ਰਹੇ ਸਨ। ਮੇਰੀ ਧਰਮ ਪਤਨੀ ਮੈਨੂੰ ਬਾਰ-ਬਾਰ ਘੂਰ ਰਹੀ ਸੀ ਕਿ ਤੁਸੀਂ ਕੁਝ ਜ਼ਿਆਦਾ ਹੀ ਬੋਲ ਰਹੇ ਹੋ। ਅਖੀਰ ਮੈਂ ਵੈਦ ਜੀ ਨੂੰ ਉਠਕੇ ਨਮਸਤੇ ਕੀਤੀ ਅਤੇ ਉਸਦੀ ਫੀਸ 10 ਰੁਪਏ ਜੋ ਸੀ ਦੇ ਦਿੱਤੀ ਅਤੇ ਸਿੱਧਾ ਸਿਵਲ ਹਸਪਤਾਲ ਫਾਜਿਲਕਾ ਵਿਖੇ ਡਾਕਟਰ ਲੂਨਾ ਜੋ ਕਿ ਬੱਚਿਆਂ ਦੇ ਮਾਹਿਰ ਹਨ, ਕੋਲ ਲੈ ਕੇ ਗਿਆ। ਮੈਂ ਕਿਹਾ ਡਾ:ਸਾਹਿਬ ਮੇਰਾ ਬੇਟਾ ਪਿਛਲੇ ਇੱਕ ਮਹੀਨੇ ਤੋਂ ਬੁਖਾਰ ਨਾਲ ਪ੍ਰੇਸ਼ਾਨ ਹੈ ਅਤੇ ਹੁਣ ਇੰਨਾ ਕਮਜ਼ੋਰ ਹੋ ਗਿਆ ਕਿ ਖਾ ਪੀ ਵੀ ਨਹੀਂ ਸਕਦਾ। ਤੁਸੀਂ ਜਰਾ ਗੌਰ ਨਾਲ ਦੇਖਕੇ ਦੱਸੋ ਕਿ ਇਸ ਨੂੰ ਕੀ ਹੋਇਆ ਹੈ ?ਡਾ: ਸਾਹਿਬ ਨੇ ਸਾਰਾ ਚੈਕੱਅੱਪ ਕਰਨ ਤੋਂ ਬਾਅਦ ਦੱਸਿਆ ਕਿ ਤੁਸੀਂ ਬਿਲਕੁਲ ਹੀ ਕੋਈ ਚਿੰਤਾ ਨਾ ਕਰੋ। ਇਸ ਨੂੰ ਕੁਝ ਵੀ ਨਹੀਂ ਹੋਇਆ, ਇਸਦਾ ਸਿਰਫ ਗਲਾ ਖਰਾਬ ਹੈ, ਜਿਸ ਕਾਰਨ ਉਹ ਖਾ ਪੀ ਨਹੀਂ ਸਕਦਾ ਅਤੇ ਇਸੇ ਕਾਰਨ ਇਸ ਨੂੰ ਬੁਖਾਰ ਰਹਿੰਦਾ ਹੈ ਇਹ Althrocin ਦੀਆਂ ਗੋਲੀਆਂ ਅਤੇ crocin ਦਾ syrup ਲੈ ਜਾਉ, ਸ਼ਾਮ ਤੱਕ ਮੁੰਡਾ ਠੀਕ ਹੋ ਜਾਵੇਗਾ।

ਵਾਕਿਆ ਹੀ ਸਮੇ-ਸਮੇਂ ਤੇ ਠੀਕ ਦਵਾਈ ਦੇਣ ਨਾਲ ਮੁੰਡਾ 2-3 ਦਿਨਾਂ ਵਿਚ ਹੀ ਬਿਲਕੁਲ ਠੀਕ ਹੋ ਗਿਆ। ਮੈਂ ਡਾ. ਸਾਹਿਬ ਦਾ ਧੰਨਵਾਦ ਕੀਤਾ ਜਿਹਨਾਂ ਨੇ ਠੀਕ ਸਲਾਹ ਦਿੱਤੀ।



*ਕੇਸ ਰਿਪੋਰਟ*

# ਵਿਆਹ ਦਾ ਡਰ, ਉਜੜ ਗਿਆ ਘਰ

*ਰਾਮ ਸਵਰਨ*

ਵਿਆਹ ਮਨੁੱਖੀ ਜੀਵਨ ਦਾ ਇੱਕ ਜਰੂਰੀ ਅੰਗ ਹੈ। ਹਰ ਮਨੁੱਖ ਆਪਣੇ ਜੀਵਨ 'ਚ ਇਸ ਸਮੇਂ ਨੂੰ ਬੜੀ ਸ਼ਿੱਦਤ ਨਾਲ ਉਡੀਕਦਾ ਹੈ। ਪਰ ਸਾਡੇ ਪਛੜੇ ਸਮਾਜ 'ਚ ਅਨਪੜ੍ਹ ਅਗਿਆਨੀ ਲੋਕਾਂ ਲਈ ਇਹ ਸਮਾਂ ਵੀ ਨਵੀਆਂ ਮੁਸ਼ਕਲਾਂ ਲੈ ਕੇ ਆਉਂਦਾ ਹੈ। ਵਿਆਹ ਦੇ ਬੰਧਨ ਵਿੱਚ ਬੱਝਣ ਤੋਂ ਪਹਿਲਾਂ ਹੀ ਅਨੇਕਾਂ ਨੌਜਵਾਨ ਆਪਣਾ ਮਾਨਸਿਕ ਤਵਾਜਨ ਗੁਆ ਬੈਠਦੇ ਹਨ। ਸੁਭਾਅ ਚਿੜਚਿੜਾ ਹੋ ਜਾਣਾ ਵਿਆਹ ਤੋਂ ਇਨਕਾਰ ਕਰਨਾ, ਦੂਸਰਿਆਂ ਨਾਲ ਬਿਨਾਂ ਗੱਲ ਤੋਂ ਝਗੜਾ ਕਰਨਾ ਜਾਂ ਮੰਜਾ ਮੱਲ੍ਹ ਲੈਣਾ ਅਜਿਹੇ ਪ੍ਰੇਸ਼ਾਨ ਨੌਜਵਾਨਾਂ ਦੀਆਂ ਅਲਾਮਤਾਂ ਹਨ। ਹਨੇਰੇ 'ਚ ਵਿਚਰਦੇ ਅਜਿਹੇ ਲੋਕਾਂ ਲਈ ਵਿਆਹ ਦੀ ਖ਼ੁਸੀ ਵੀ ਇੱਕ ਸਮੱਸਿਆ ਬਣ ਜਾਂਦੀ ਹੈ।

ਮਲੋਟ ਸਹਿਰ ਦੀ ਕੁੱਖ 'ਚ ਵਸੇ ਇੱਕ ਛੋਟੇ ਜਿਹੇ ਪਿੰਡ ਦਾ ਗਰੀਬ ਕਿਸਾਨ ਪਰਿਵਾਰ ਦੋ ਸਾਲਾਂ ਤੋਂ ਅਜਿਹੀ ਹੀ ਸਮੱਸਿਆ ਦਾ ਸ਼ਿਕਾਰ ਸੀ। ਪਰਿਵਾਰ 'ਚ ਕੁਲ ਚਾਰ ਜੀਅ ਹਨ। ਕਿਸਾਨ ਪਤੀ,ਪਤਨੀ, ਨੌਜਵਾਨ ਲੜਕੀ ਤੇ ਛੋਟਾ ਲੜਕਾ। ਲੜਕੀ ਦੀ ਬੀਮਾਰੀ ਨੇ ਪਰਿਵਾਰ ਦੀ ਖ਼ੁਸ਼ੀ ਨੂੰ ਦਾਅ ਤੇ ਲਗਾਇਆ ਹੋਇਆ ਹੈ। ਲੜਕੀ ਦੀ ਮਾਂ ਦੱਸਦੀ ਹੈ "ਪੁੱਤਰ ਪਤਾ ਨਹੀਂ ਸਾਡੇ ਘਰ ਨੂੰ ਕਿਸ ਚੰਦਰੇ ਨੇ ਨਜ਼ਰ ਲਾ ਦਿੱਤੀ ਆ, ਸਾਡੀ ਕੁੜੀ ਦੀ ਬੀਮਾਰੀ ਨੀ ਘਰੋਂ ਜਾਂਦੀ ਲੁਧਿਆਣੇ ਤੱਕ ਦੇ ਡਾਕਟਰਾਂ ਕੋਲ ਅਸੀ ਲੈ ਕੇ ਗਏ ਹਾਂ ਏਸ ਕੁੜੀ ਨੂੰ, ਹੁਣ ਤਾਂ ਡਾਕਟਰਾਂ ਦੀ ਸਮਝ ਵਿਚ ਵੀ ਕੁਸ਼ ਨਹੀਂ ਆਉਂਦਾ। ਦੋ ਸਾਲ ਪਹਿਲਾਂ ਦੀ ਗੱਲ ਐ,ਇਸਦਾ ਮਾੜਾ-ਮਾੜਾ ਸਿਰ ਦੁਖਦਾ ਹੁੰਦਾ ਸੀ। ਅਸੀ ਇਸਨੂੰ ਨੇੜਲੇ ਪ੍ਰਾਈਵੇਟ ਹਸਪਤਾਲ ਲੈ ਕੇ ਗਏ। ਡਾਕਟਰ ਤੋ 15 ਦਿਨ ਦਵਾਈ ਖਾਧੀ। ਕੁੜੀ ਨੂੰ ਕੋਈ 'ਰਾਮ ਨਾ ਆਇਆ ਸਗੋਂ ਇਸਨੇ ਤਾਂ ਮੰਜਾ ਹੀ ਮੱਲ ਲਿਆ। ਉਸੇ ਡਾਕਟਰ ਕੋਲ ਫਿਰ ਗਏ। ਉਸਨੇ ਪਰਚੀ ਕਰਕੇ ਮੁਕਤਸਰ ਦੇ ਵੱਡੇ ਪ੍ਰਾਈਵੇਟ ਹਸਪਤਾਲ ਭੇਜਤਾ। ਪੁੱਤਰਾ,ਉਹ ਹਸਪਤਾਲ ਕਾਹਦੇ ਗਏ,ਬੱਸ ਪੈਸੇ-ਟਕੇ ਵੰਨੀਓ ਵੀ ਗਏ। ਡਾਕਟਰਾਂ ਨੇ ਸਿਰ ਤੋਂ ਲੈ ਪੈਰਾਂ ਤੱਕ ਸਾਰੇ ਟੈਸਟ ਲਏ ਤਿੰਨ ਮਹੀਨੇ ਦਵਾਈ ਵੀ ਖਾਧੀ ਕੁੜੀ ਨੇ। 10,000 ਰੁਪਿਆ ਵੀ ਫੂਕ ਲਿਆ ਡਾਕਟਰਾਂ ਨੇ ਪਰ 'ਰਾਮ ਭੋਰਾ ਵੀ ਨਹੀਂ ਆਇਆ ਕੁੜੀ। ਤਿੰਨ ਮਹੀਨੇ ਦਵਾਈ ਖਵਾ ਕੇ ਕਹਿੰਦੇ, "ਮਾਂ!ਤੂੰ ਫ਼ਿਕਰ ਨਾ ਕਰ........ਕੁੜੀ ਠੀਕ ਆ ਹੁਣ।" ਹਾਰ ਕੇ ਅਸੀ ਦਵਾਈ ਦਾ ਖਹਿੜਾ ਛੱਡ ਤਾ। ਕੁੜੀ ਖਾਣਾ-ਪੀਣਾ ਛੱਡਗੀ। ਕਦੇ ਜੀਅ ਕਰਦਾ ਤਾਂ ਦੋ ਬੁਰਕੀਆਂ ਖਾ ਲੈਂਦੀ ਸੀ, ਨਹੀਂ ਚੁੱਪ ਚਾਪ ਮੰਜੇ ਤੇ ਪਈ ਰਹਿੰਦੀ ਸੀ। ਸਾਥੋਂ ਕੁੜੀ ਦਾ ਦੁੱਖ ਨਾ ਵੇਖਿਆ ਗਿਆ। ਲੁਧਿਆਣੇ ਵੱਡੇ ਹਸਪਤਾਲ ਵਿਖਾਉਣ ਲੈ ਗਏ। ਡਾਕਟਰ ਕਹਿੰਦੇ, ਕੁੜੀ ਨੂੰ ਕੋਈ ਬਿਮਾਰੀ ਨਹੀਂ,ਇਹਦੇ ਮਨ ਤੇ ਬੋਝ ਆ। ਅਸੀ ਘਰੇ ਮੁੜ ਆਏ। ਕੁੜੀ ਨੂੰ ਪੁੱਛਿਆ, ਕਹਿੰਦੀ, "ਮੈਂ ਤਾਂ ਠੀਕ ਆਂ। ਕੋਈ ਬੋਝ ਨਹੀ ਮੇਰੇ ਮਨ ਤੇ। ਆਂਢ-ਗੁਆਂਢ ਤੇ ਰਿਸ਼ਤੇਦਾਰਾਂ ਦੇ ਕਹਿਣ ਤੇ ਅਸੀ ਕੁੜੀ ਨੂੰ 'ਸਿਆਣਿਆ 'ਨੂੰ ਵਿਖਾਇਆ। ਕੋਈ ਕਹਿੰਦਾ, ਇਹਦੇ ਮਗਰ ਕਚੀਲ ਲੱਗੀ ਆ, ਕਿਸੇ ਨੇ ਖੇਤਪਾਲ ਦੀ ਕਸਰ ਆਖਿਆ। ਦੋ ਸਿਆਣਿਆਂ ਨੇ ਸਾਡੇ ਘਰ ਆ ਕੇ ਦਿਵਾਨ ਵੀ ਲਾਇਆ। ਅਸੀ ਤਿੰਨ ਮਹੀਨੇ ਚੱਕ-ਪੱਖੀ ਆਲੇ ਸਿਆਣੇ ਕੋਲ ਵੀ ਗਏ। ਉਸਨੂੰ ਇੱਕ ਟਰਾਲੀ ਇੱਟਾਂ ਦੀ, ਤੇ ਛਟੀਆਂ ਦੀ ਵੀ ਭੇਜੀ ਪਰ ਕੁੜੀ ਸਾਡੀ ਭੋਰਾ ਠੀਕ ਨੀਂ ਹੋਈ। ਉਂਜ ਹੁਣ ਮਾੜਾ-ਮੋਟਾ ਖਾਣ ਲੱਗ ਪਈ ਹੈ,ਪਰ ਗੱਲ ਘੱਟ-ਵੱਧ ਹੀ ਕਰਦੀ ਹੈ।" ਲੜਕੀ ਦੀ ਮਾਂ ਦੀ ਗੱਲਬਾਤ 'ਚੋ ਕੇਸ ਸਪੱਸ਼ਟ ਨਹੀਂ ਸੀ ਹੁੰਦਾ।

ਤਰਕਸ਼ੀਲ ਟੀਮ ਨੇ ਲੜਕੀ ਨਾਲ ਵੱਖਰੇ ਰੂਪ 'ਚ ਗੱਲਬਾਤ ਕੀਤੀ। ਲੜਕੀ ਤੇ ਉਦਾਸ ਸੁਰ ਭਾਰੂ ਸੀ। ਉਸਨੂੰ ਗੱਲਬਾਤ ਕਰਨਾ ਬਿਲਕੁਲ ਚੰਗਾ ਨਹੀਂ ਸੀ ਲਗਦਾ। ਲੜਕੀ ਨਾਲ ਜ਼ਿੰਦਗੀ ਦੀਆਂ ਮੁਸ਼ਕਲਾਂ ਬਾਰੇ ਵਿਸਥਾਰ ਨਾਲ ਗੱਲਬਾਤ ਕੀਤੀ ਗਈ ਪਰ ਕੋਈ ਸਿੱਟਾ ਨਜ਼ਰ ਨਾ ਆਉਣ, ਤੇ ਲੜਕੀ ਦੀ ਮਾਂ ਨਾਲ ਮੁੜ ਗੱਲਬਾਤ ਕੀਤੀ ਗਈ। ਟੀਮ ਨੂੰ ਇਹ ਗੱਲ ਤਾਂ ਸਮਝ ਵਿਚ ਆ ਗਈ ਸੀ ਕਿ ਸਮੱਸਿਆ ਲੜਕੀ ਨਾਲ ਸਬੰਧਤ ਹੈ। ਲੜਕੀ ਦੀ ਉਦਾਸੀ 'ਚੋ ਸਮੱਸਿਆ ਦਾ ਮੂੰਹ ਸਿਰ ਨਾ ਬਣ ਸਕਿਆ। ਮਾਂ ਨੂੰ ਮੁੜ ਪੁੱਛਿਆ ਕਿ ਲੜਕੀ ਦੇ ਬਿਮਾਰ ਹੋਣ ਤੋਂ ਪਹਿਲਾਂ ਘਰ ਵਿੱਚ ਕੋਈ ਘਟਨਾ ਵਾਪਰੀ ਸੀ ਜਾਂ ਕੋਈ ਅਜਿਹਾ ਕੰਮ ਹੋਇਆ ਹੋਵੇ ਜਿਹੜਾ ਲੜਕੀ ਨਾਲ ਸਬੰਧਿਤ ਹੋਵੇ। ਮਾਂ ਨੇ ਦੱਸਿਆ , "ਪੁੱਤਰ !ਸੁੱਖ ਨਾਲ ਹੁਣ ਇਹ ਸਤਾਰ੍ਹਵੇਂ ਵਰ੍ਹੇ 'ਚ ਆ, ਦੋ ਸਾਲ ਪਹਿਲਾਂ ਇਹਦੇ ਬਿਮਾਰ ਹੋਣ ਤੋਂ ਪਹਿਲਾਂ ਅਸੀਂ ਇਹਦੇ ਵਿਆਹ ਬਾਰੇ ਗੱਲਬਾਤ ਚਲਾਈ ਸੀ। ਕਈ ਘਰ ਵੇਖੇ ਸਨ। ਇੱਕ ਥਾਂ ਤਾਂ ਪੱਕ-ਠੱਕ ਵੀ ਹੋ ਗਈ ਸੀ। ਉਹ ਤਾਂ ਉਦੋਂ ਹੀ ਵਿਆਹ ਮੰਗਦੇ ਸਨ ਪਰ ਇਹ ਬਿਮਾਰ ਹੋ ਗਈ। ਅਸੀਂ ਤਾਂ ਪੁੱਤਰਾ,ਬਾਹਲੇ ਔਖੇ ਆਂ,ਕੁੜੀ ਠੀਕ ਹੋਵੇ ਤਾਂ ਇਹਦੇ ਘਰ ਤੋਰੀਏ, ਤੁਸੀਂ ਠੀਕ ਕਰ ਦਿਓ ਤਾਂ ਥੋੜਾ ਅਹਿਸਾਨ ਜਿੰਦਗੀ ਭਰ

ਰਹੂਗਾ ਸਾਡੇ ਸਿਰ।"

ਗੱਲ ਸਪੱਸ਼ਟ ਹੋ ਗਈ ਸੀ, ਲੜਕੀ ਦੇ ਮਨ 'ਚ ਵਿਆਹ ਦਾ ਡਰ ਹੀ ਘਰ ਕਰ ਗਿਆ ਸੀ। ਲੜਕੀ ਨਾਲ ਮੁੜ ਗੱਲਬਾਤ ਕੀਤੀ ਗਈ। ਉਸਨੇ ਦੱਸਿਆ ਕਿ ਉਸਨੂੰ ਨੀਂਦ ਬਹੁਤ ਘੱਟ ਆਉਂਦੀ ਹੈ। ਕੁਝ ਚੰਗਾ ਨਹੀਂ ਲੱਗਦਾ ਸੁਪਨੇ ਮਾੜੇ ਆਉਂਦੇ ਹਨ। ਸੁਸਾਇਟੀ ਵੱਲੋਂ ਵਿਆਹ ਨਾਲ ਸਬੰਧਿਤ ਤੇ ਸੈਕਸ ਸਬੰਧੀ ਉਲਝਣਾਂ ਦੇ ਹੱਲ ਕੀਤੇ ਕੇਸਾਂ ਬਾਰੇ ਵਿਸਥਾਰ ਨਾਲ ਗੱਲਬਾਤ ਕੀਤੀ ਗਈ। ਉਸ ਨੂੰ ਆਪਣੇ ਵਿਸ਼ਵਾਸ 'ਚ ਲਿਆ ਗਿਆ। ਲੜਕੀ ਨੂੰ ਸਪੱਸ਼ਟ ਕੀਤਾ ਕਿ ਤੇਰੀ ਹਰ ਮੁਸ਼ਕਲ ਨੂੰ ਹੱਲ ਕਰ ਦਿੱਤਾ ਜਾਵੇਗਾ। ਬੱਸ, ਤੇਰੇ ਸਹਿਯੋਗ ਦੀ ਲੋੜ ਹੈ। ਜੇਕਰ ਤੇਰੀ ਕੋਈ ਮੰਗ ਜਾਂ ਇੱਛਾ ਹੈ ਤਾਂ ਸਾਡੇ ਨਾਲ ਸਾਂਝੀ ਕਰ। ਇਹ ਗੱਲ ਆਪਣੇ ਦਰਮਿਆਨ ਹੀ ਰਹੇਗੀ। ਲੜਕੀ ਨੇ ਦੱਸਿਆ ਕਿ ਘਰ 'ਚ ਜਦ ਉਸਦੇ ਵਿਆਹ ਬਾਰੇ ਗੱਲ ਚਲੀ ਤਾਂ ਉਸਨੂੰ ਡਰ ਲੱਗਣ ਲੱਗ ਪਿਆ ਕਿ ਵਿਆਹ ਤੋਂ ਬਾਦ ਪਤਾ ਨਹੀਂ ਉਸਦਾ ਜੀਵਨ ਕਿਸ ਤਰ੍ਹਾਂ ਹੋਵੇਗਾ। ਉਸਦੇ ਇਸ ਡਰ ਨੂੰ ਆਂਢ-ਗੁਆਂਢ ਦੀਆਂ ਵਿਆਹੀਆਂ ਲੜਕੀਆਂ ਨੇ ਤਾਂ ਹਊਆ ਹੀ ਬਣਾ ਦਿੱਤਾ। ਲੜਕੀ ਵਿਆਹ ਬਾਰੇ ਸੋਚ ਸੋਚ ਕੇ ਡਰਨ ਲੱਗੀ। ਜਦ ਉਸਦਾ ਵਿਆਹ ਬੰਨ੍ਹਣ ਦੀ ਗੱਲ ਤੁਰੀ ਤਾਂ ਬਹੁਤਾ ਸੋਚਣ ਨਾਲ ਉਹ ਸਿਰ ਫੜ ਕੇ ਬੈਠ ਗਈ ਫਿਰ ਸ਼ੁਰੂ ਹੋਈ 'ਡਾਕਟਰੀ ਇਲਾਜ ਤੇ 'ਸਿਆਣਿਆਂ' ਤੋਂ ਲੁੱਟ ਕਰਵਾਉਣ ਦੀ ਕਹਾਣੀ। ਭਾਵੇਂ ਲੜਕੀ ਅਨਪੜ੍ਹ ਸੀ ਪਰ ਉਸਨੂੰ ਡਾਕਟਰਾਂ ਉਪਰ ਇਸ ਗੱਲ ਦਾ ਸਖ਼ਤ ਗਿਲਾ ਸੀ ਕਿ ਉਹ ਵੱਖ-ਵੱਖ ਟੈਸਟ ਕਰਵਾਕੇ ਉਹਨਾਂ ਦਾ ਪੈਸਾ ਤਾਂ ਖਰਚ ਕਰਵਾਉਂਦੇ ਰਹੇ ਪਰ ਕਿਸੇ ਇੱਕ ਨੇ ਵੀ ਉਸਦੀ ਪ੍ਰੇਸ਼ਾਨੀ ਨੂੰ ਨਹੀਂ ਸਮਝਿਆ।

ਸੁਖਾਵੇਂ ਮਾਹੌਲ 'ਚ ਹੋਈ ਗੱਲਬਾਤ ਦੌਰਾਨ ਲੜਕੀ ਦੇ ਮਨ 'ਚੋ ਵਿਆਹ ਦਾ ਹਊਆ ਦੂਰ ਕਰ ਦਿੱਤਾ ਗਿਆ। ਫਿਰ ਲੜਕੀ ਦੇ ਮਾਤਾ-ਪਿਤਾ ਨਾਲ ਗੱਲਬਾਤ ਕੀਤੀ ਗਈ। ਲੜਕੀ ਦੇ ਵਿਆਹ ਲਈ ਸਮਰੱਥਾ ਅਨੁਸਾਰ ਜੋੜਿਆ ਪੈਸਾ ਉਹ ਲੜਕੀ ਦੀ ਬਿਮਾਰੀ ਤੇ ਖਰਚ ਕਰ ਚੁੱਕੇ ਸਨ। ਮਾਪਿਆਂ ਨੂੰ ਸੁਝਾਅ ਦਿੱਤਾ ਗਿਆ ਕਿ ਇੱਕ ਸਾਲ ਵਿਆਹ ਨਾ ਕਰਨ। ਇਸ ਸਮੇਂ ਦਰਮਿਆਨ ਖਰਚ ਦਾ ਪ੍ਰਬੰਧ ਕਰਨ ਉਦੋਂ ਤੱਕ ਲੜਕੀ ਦੀ ਉਮਰ ਵੀ ਵਿਆਹ ਦੇ ਯੋਗ ਹੋ ਜਾਵੇਗੀ। ਲੜਕੀ ਦੀ ਇੱਛਾ ਅਨੁਸਾਰ ਮਾਪਿਆਂ ਨਾਲ ਅਸਿੱਧੇ ਰੂਪ 'ਚ ਵਿਆਹ ਬਾਰੇ ਸਾਰੀ ਗੱਲ ਬਾਤ ਕੀਤੀ ਗਈ। ਲੜਕੀ ਠੀਕ ਸੀ, ਖ਼ੁਸ਼ ਸੀ। ਉਹ ਉਸੇ ਸਮੇਂ ਹੀ ਮੰਜੇ ਤੋਂ ਉਠ ਕੇ ਘਰ ਦੇ ਕੰਮ 'ਚ ਜੁੱਟ ਗਈ ਸੀ। ਵਿਆਹ ਤੋਂ ਬਾਅਦ ਅੱਜ ਕੱਲ੍ਹ ਉਹ ਲੜਕੀ ਆਪਣੇ ਸਹੁਰੇ ਘਰ ਖ਼ੁਸ਼ੀ ਖ਼ੁਸ਼ੀ ਰਹਿ ਰਹੀ ਹੈ।

# "ਗੱਲ ਮਨ ਦੀ ਸੁਣਾਉਣ ਚਿੱਠੀਆਂ"

*ਖੁਸ਼ਵੰਤ ਬਰਗਾੜੀ,*

ਸਾਡੇ ਸਮਾਜ ਵਿਚ ਅਨਪੜ੍ਹਤਾ, ਅਗਿਆਨਤਾ ਅਤੇ ਜੰਗਲੀ ਸੋਚ ਦੀ ਭਰਮਾਰ ਹੈ। ਪੁਰਾਤਨ ਸੰਸਕਾਰਾਂ ਦੇ ਨਾਂ ਤੇ ਵਿਰਸੇ ਵਿਚ ਮਿਲਦੇ ਥੋਕ ਦੇ ਭਾਅ ਅੰਧ ਵਿਸ਼ਵਾਸਾਂ ਦੇ ਗੱਫੇ ਲੋਕ ਮਨਾਂ ਨੂੰ ਹਨੇਰੇ ਵਿਚ ਰੱਖਣ ਲਈ ਪੂਰੀ ਮਦਦ ਕਰਦੇ ਹਨ। ਘਟੀਆਂ ਕਦਰਾਂ ਕੀਮਤਾਂ ਦੀ ਚੜ੍ਹਤ ਵਾਲੇ ਸਾਡੇ ਇਸ ਸਮਾਜ ਵਿਚ ਔਰਤ ਦੀ ਹਾਲਤ ਕਿਸੇ ਤੋਂ ਲੁੱਕੀ ਹੋਈ ਨਹੀਂ। ਅਜੋਕੇ ਦੌਰ ਵਿਚ ਲਗਦੀ ਵਾਹ ਤਾਂ ਲੜਕੀ ਨੂੰ ਜੰਮਣ ਹੀ ਨਹੀਂ ਦਿੱਤਾ ਜਾਂਦਾ, ਪਰ ਕਈ ਵਾਰ 'ਟੈਸਟ ਰਿਪੋਰਟ' ਗਲਤ ਹੋ ਜਾਂਦੀ ਹੈ ਜਾਂ ਸਮਾਜ ਦੇ ਕੁਝ ਹਿੱਸੇ ਦੇ ਮਨਾਂ ਵਿਚ 'ਪਾਪ'ਦਾ ਡਰ ਹੈ। ਖੈਰ ਲੜਕੀ ਹੋਣ ਤੇ ਉਸਦੀ ਪਾਲਣਾ ਪੋਸ਼ਣਾਂ ਠੀਕ ਢੰਗ ਨਾਲ ਨਹੀਂ ਕੀਤੀ ਜਾਂਦੀ। ਮਾਪੇ ਹਮੇਸ਼ਾਂ ਉਸਦੇ ਅਗਲੇ ਘਰ ਦੀ ਰਟ ਲਾਈ ਰੱਖਦੇ ਹਨ। "ਤੈਨੂੰ ਗਾਂਹ ਜਾ ਕੇ ਪਤਾ ਲੱਗੂ ਜਦੋਂ ਸੱਸ ਨੇ ਚੋਪੜੀਆਂ ਖਵਾਈਆਂ।" ਗੁੱਸੇ ਵਿਚ ਮਾਂ ਦੁਆਰਾ ਕਰੇ ਇਹੋ ਜਿਹੇ ਤਾਹਨੇ ਲੜਕੀ ਦੇ ਮਨ ਵਿੱਚ ਸਹੁਰੇ ਘਰ ਦਾ ਡਰਾਉਣਾ ਰੂਪ ਉਸਾਰਦੇ ਰਹਿੰਦੇ ਹਨ। ਸਹੁਰੇ ਘਰ ਵਿੱਚ ਹੁੰਦੇ ਵਿਤਕਰਿਆਂ ਅਤੇ ਗੈਸਾਂ, ਸਟੋਵਾਂ ਦੀ ਕਹਾਣੀ ਕਿਸੇ ਨੂੰ ਵੀ ਭੁੱਲੀ ਹੋਈ ਨਹੀ ਹੈ। ਅਖਾਣ ਪ੍ਰਸਿਧ ਹੈ ਕਿ ਜਨਾਨੀਆਂ ਵਿਚ 365 ਚਲਿੱਤਰ ਹੁੰਦੇ ਹਨ। ਇਸ ਅਖਾਣ ਨੂੰ ਜਰਾ ਡੂੰਘਾਈ ਨਾਲ ਵਾਚਿਆ ਜਾਵੇ ਤਾਂ ਸਾਡੇ ਸਮਾਜ ਵਿਚ ਔਰਤ ਦੀ ਅਸਲ ਤਸਵੀਰ ਸਾਹਮਣੇ ਆਉਂਦੀ ਹੈ। ਔਰਤ ਨੂੰ ਹਰ ਰੋਜ਼ ਆਪਣੇ ਹਰੇਕ ਕੰਮ, ਮੰਗ ਜਾਂ ਵਿਚਾਰ ਨੂੰ ਕੋਈ ਵਿੰਗਾ ਟੇਡਾ ਢੰਗ ਅਪਣਾ ਕੇ ਹੀ ਮੰਨਵਾਉਣਾ ਪੈਂਦਾ ਹੈ ਕਿਉਂਕਿ ਮਰਦਾਂ ਦੇ ਦਿਮਾਗਾਂ ਵਿਚ ਫਤੂਰ ਹੁੰਦਾ ਹੈ ਕਿ ਔਰਤਾਂ ਦੀ ਮੱਤ ਤਾਂ ਗਿੱਚੀ 'ਚ ਹੁੰਦੀ ਹੈ। ਮੋਗੇ ਨੇੜਲੇ ਪਿੰਡ ਦੇ ਇਕ ਪਰਿਵਾਰ ਵਿਚ ਵੀ ਔਰਤ ਦੀ ਅਜਿਹੀ ਸਥਿਤੀ ਹੋਣ ਕਾਰਨ ਤਿੰਨ-ਚਾਰ ਮਹੀਨਿਆਂ ਤੋਂ ਅਜੀਬ ਘਟਨਾਵਾਂ ਵਾਪਰ ਰਹੀਆਂ ਸਨ। ਖੇਤ ਮਕਾਨ ਬਣਾ ਕੇਂ ਰਹਿੰਦੇ ਇਸ ਪਰਿਵਾਰ ਦੇ ਘਰ ਹਰ ਦੂਜੇ ਤੀਜੇ ਦਿਨ ਚਿੱਠੀ ਡਿੱਗ ਪੈਂਦੀ ਸੀ ਜਿਸ ਵਿਚ ਪਰਿਵਾਰ ਦੇ ਕੁਝ ਖਾਸ ਮੈਂਬਰਾਂ ਬਾਰੇ ਊਲ ਜਲੂਲ ਲਿਖਿਆ ਹੁੰਦਾ ਸੀ। ਸਾਰਾ ਪਰਿਵਾਰ ਫਿਕਰਮੰਦ ਸੀ ਕਿ ਚਿੱਠੀਆਂ ਆਉਂਦੀਆਂ ਕਿਥੋਂ ਹਨ? ਖੇਤ ਵਿਚ ਘਰ ਹੋਣ ਕਾਰਨ ਆਂਢ ਗੁਆਂਢ ਤਾਂ ਕੋਈ ਹੈ ਨਹੀਂ ਸੀ ਜੋ ਅਜਿਹਾ ਕਾਰਾ ਕਰਦਾ। ਹਰ ਕੋਈ ਇੱਕ ਦੂਜੇ ਤੇ ਸ਼ੱਕ ਕਰਦਾ ਸੀ।

ਪਰਿਵਾਰ ਦੇ ਮੁਖੀ ਦੇ ਦੋ ਲੜਕੇ ਸੀ। ਸਾਲ ਕੁ ਪਹਿਲਾਂ ਛੋਟੇ ਲੜਕੇ ਦਾ ਵਿਆਹ ਕਰਨ ਤੋਂ ਕੁਝ ਦੇਰ ਬਾਦ ਦੋਵੇ ਲੜਕੇ



ਵੱਖੋ-ਵੱਖਰੇ ਹੋ ਗਏ, ਵਾਹੀ ਰੋਟੀ ਵੀ ਵੱਖ ਕਰ ਲਈ ਘਰ ਵੰਡ ਲਏ। ਮਾਂ ਪਿਉ ਆਪ ਵੱਡੇ ਲੜਕੇ ਨਾਲ ਹੋ ਗਏ। ਰਾਤ ਦੇ ਸਮੇਂ ਘਰ ਦੇ ਵਿਹੜੇ ਵਿਚ ਡਿੱਗਦੀਆਂ ਚਿੱਠੀਆਂ ਵਿਚ ਪਰਿਵਾਰ ਦੇ ਮੁਖੀ ਅਤੇ ਉਸਦੇ ਵੱਡੇ ਲੜਕੇ ਨੂੰ ਕਾਫ਼ੀ ਮੰਦਾ ਚੰਗਾ ਲਿਖਿਆ ਹੁੰਦਾ ਸੀ। ਚਿੱਠੀਆਂ ਦੇ ਅਖੀਰ ਵਿਚ ਮਿਲਜੁਲ ਕੇ ਰਹਿਣ ਲਈ ਵੀ ਲਿਖਿਆ ਹੁੰਦਾ ਸੀ। ਇਕ ਦਿਨ ਤਾਂ ਐਸੀ ਚਿੱਠੀ ਲੱਭੀ ਕਿ ਉਸਨੇ ਸਾਰੇ ਪਰਿਵਾਰ ਦੀ ਨੀਂਦ ਉਡਾ ਦਿੱਤੀ, ਉਸ ਵਿਚ ਲਿਖਿਆ ਸੀ ਕਿ ਸੱਤ ਦਿਨਾਂ ਦੇ ਅੰਦਰ ਅੰਦਰ ਸਾਰੇ ਰਿਸ਼ਤੇਦਾਰਾਂ ਨੂੰ ਇੱਕਠਾ ਕਰਕੇ ਪਰਿਵਾਰ ਨੂੰ ਫੇਰ ਤੋਂ ਸਾਝਾਂ ਕਰ ਲਵੇ। ਪਰਿਵਾਰ ਮੁਖੀ ਅਤੇ ਵੱਡਾ ਲੜਕਾ ਸਾਰੇ ਰਿਸ਼ਤੇਦਾਰਾਂ ਵਿਚ ਆਪਣੀ ਕੀਤੀ ਲਈ ਮਾਫ਼ੀ ਮੰਗਣ ਨਹੀਂ ਤਾਂ ਸਾਰਿਆਂ ਦਾ ਨੁਕਸਾਨ ਹੋ ਜਾਵੇਗਾ। ਪਰਿਵਾਰ ਡਰ ਗਿਆ ਅਤੇ ਉਹਨਾਂ ਨੇ ਆਪਣੇ ਰਿਸ਼ਤੇਦਾਰ ਇਕੱਠੇ ਕਰ ਕੇ ਸਾਰੀ ਗੱਲ ਦੱਸੀ ਅਤੇ ਹੱਲ ਸੋਚਣ ਲੱਗੇ। ਪਰਿਵਾਰ ਦਾ ਇੱਕ ਰਿਸ਼ਤੇਦਾਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਕੁਝ ਮੈਂਬਰਾਂ ਦਾ ਜਾਣੂ ਸੀ ਉਸਨੇ ਹੀ ਇਸ ਕੇਸ ਨੂੰ ਸੁਲਝਾਉਣ ਲਈ ਤਰਕਸ਼ੀਲ ਸੁਸਾਇਟੀ ਕੋਲ ਪਹੁੰਚ ਕੀਤੀ। ਮਿੱਥੇ ਦਿਨ ਤੇ ਤਰਕਸ਼ੀਲ ਟੀਮ ਪਰਿਵਾਰ ਦੇ ਘਰ ਪਹੁੰਚੀ। ਪਰਿਵਾਰ ਦੇ ਮੁਖੀ ਨੇ ਵਾਪਰਨ ਵਾਲੀਆਂ ਘਟਨਾਵਾਂ ਸਬੰਧੀ ਪੂਰੀ ਜਾਣਕਾਰੀ ਦਿੱਤੀ। ਉਸ ਦਾ ਇਹ ਵੀ ਦਾਅਵਾ ਸੀ ਕਿ ਇਹ ਚਿੱਠੀਆਂ ਘਰ ਦਾ ਹੀ ਕੋਈ ਮੈਂਬਰ ਸੁੱਟਦਾ ਹੈ ਕਿਉਂਕਿ ਚਿੱਠੀਆਂ ਵਿਚ ਅਜਿਹੀਆਂ ਭੇਦਭਰੀਆਂ ਗੱਲਾਂ ਵੀ ਲਿਖੀਆਂ ਹੁੰਦੀਆਂ ਹਨ ਜੋ ਕਿ ਸਿਰਫ ਪਰਿਵਾਰ ਦੇ ਮੈਂਬਰ ਹੀ ਜਾਣਦੇ ਹਨ। ਤਰਕਸ਼ੀਲ ਟੀਮ ਨੇ ਡਿੱਗੀਆਂ ਹੋਈਆਂ ਸਾਰੀਆਂ ਚਿੱਠੀਆਂ ਪੜ੍ਹਕੇ ਪੜਤਾਲ ਸ਼ੁਰੂ ਕੀਤੀ। ਸਾਰੇ ਮੈਂਬਰਾਂ ਨਾਲ ਇੱਕਲੇ-ਇੱਕਲੇ ਗੱਲਬਾਤ ਕੀਤੀ ਗਈ, ਦੋਸ਼ੀ ਲੱਭ ਗਿਆ। ਦੋਸ਼ੀ ਨੂੰ ਦੋਸ਼ ਮੰਨਵਾਉਣ ਲਈ ਕ੍ਰਿਸ਼ਨ ਬਰਗਾੜੀ ਨੇ ਉਸ ਨਾਲ ਇਕੱਲਿਆਂ ਹੀ ਗੱਲਬਾਤ ਕੀਤੀ। ਦੋਸ਼ੀ ਨਾਲ ਇਹ ਵਾਅਦਾ ਕਰਨ ਤੇ ਕਿ ਉਸ ਬਾਰੇ ਕਿਸੇ ਨੂੰ ਵੀ ਨਹੀਂ ਦੱਸਿਆ ਜਾਵੇਗਾ ਤਾਂ ਉਸਨੇ ਆਪਣਾ ਕਸੂਰ ਕਬੂਲ ਕਰ ਲਿਆ ਅਤੇ ਅੱਗੇ ਤੋਂ ਅਜਿਹੀਆਂ ਗੈਰ ਜ਼ਿੰਮੇਵਰਾਨਾ ਘਟਨਾਵਾਂ ਕਰਨ ਤੋ ਲਿਖਤੀ ਰੂਪ ਵਿਚ ਤੋਬਾ ਕੀਤੀ।

ਅਸਲ ਵਿਚ ਪਰਿਵਾਰ ਦੇ ਸਾਰੇ ਪੈਸੇ ਟਕੇ ਦਾ ਹਿਸਾਬ ਪਰਿਵਾਰ ਦੇ ਮੁਖੀ ਅਤੇ ਵੱਡੇ ਲੜਕੇ ਕੋਲ ਸੀ। ਛੋਟੇ ਲੜਕੇ ਦਾ ਵਿਆਹ ਹੋਣ ਤੋਂ ਬਾਦ ਘਰ ਵਿਚ ਮਾੜੇ-ਮੋਟੇ ਭਾਂਡੇ ਖੜਕਣ ਲੱਗ ਪਏ। ਛੋਟਾ ਲੜਕਾ ਦੂਜੇ ਪਰਿਵਾਰ ਤੋ ਵੱਖਰਾ ਹੋ ਗਿਆ ਕਿਉਂਕਿ ਘਰ ਦਾ ਜ਼ਿਆਦਾਤਰ ਕੰਮ ਉਹੀ ਕਰਦਾ ਸੀ ਪਰ ਉਸਨੂੰ ਪੈਸੇ ਦੀ ਸਦਾ ਤੰਗੀ ਰਹਿੰਦੀ ਸੀ। ਹਾਲਾਂ ਕਿ ਉਸਦੀ ਘਰਵਾਲੀ ਪਰਿਵਾਰ ਤੋ ਵੱਖ ਨਹੀਂ ਹੋਣਾ ਚਾਹੁੰਦੀ ਸੀ। ਪਰ ਉਸਨੂੰ ਵੀ ਆਪਣੇ ਪਤੀ ਦੀ ਅੜੀ ਅੱਗੇ ਹੀ ਝੁੱਕਣਾ ਹੀ ਪਿਆ। ਵੱਖਰੇ ਹੋਣ ਤੋਂ ਬਾਅਦ ਉਸ ਉਪਰ ਸਿਤਮ ਇਹ ਢਹਿ ਪਿਆ ਕਿ ਪਰਿਵਾਰ ਦਾ ਮੁਖੀ ਅਤੇ ਵੱਡਾ ਲੜਕਾ ਅੱਡ ਕਰਨ ਲਈ ਉਸਨੂੰ ਦੋਸ਼ੀ ਸਮਝਣ ਲੱਗ ਪਏ। ਅੱਧੀ ਜ਼ਮੀਨ ਖੁੱਸ ਜਾਣ ਕਾਰਨ ਦੋਵਾਂ ਨੂੰ ਇਹ ਲੱਗਣ ਲੱਗਿਆ ਕਿ ਵਹੁਟੀ ਦੀ ਚੁੱਕ ਵਿਚ ਆਕੇ ਹੀ ਛੋਟੇ ਨੇ ਆਪਣਾ ਹਿੱਸਾ ਵੱਖ ਕਰ ਲਿਆ ਇਸ ਕਾਰਨ ਛੋਟੀ ਵਹੁਟੀ ਨੂੰ ਤਾਹਨਿਆਂ ਮਿਹਣਿਆਂ ਦਾ ਸ਼ਿਕਾਰ ਬਣਾਇਆ ਜਾਣ ਲੱਗ ਪਿਆ। ਹਰੇਕ ਗੱਲ ਵਿਚ ਉਸਨੂੰ ਜ਼ਲੀਲ ਕਰਨ ਦੀ ਕੋਸ਼ਿਸ ਕੀਤੀ ਜਾਣ ਲੱਗੀ। ਘਰ ਵਿਚ ਆਏ ਹਰੇਕ ਰਿਸ਼ਤੇਦਾਰ ਅੱਗੇ ਉਸਨੂੰ ਖਲਨਾਇਕਾ ਬਣਾ ਕੇ ਪੇਸ ਕੀਤਾ ਜਾਂਦਾ ਸੀ ਅਤੇ ਪੁਆੜੇ ਦੀ ਜੜ ਸਮਝਿਆ ਜਾਂਦਾ ਸੀ। ਜਦ ਕਿ ਅਸਲੀਅਤ ਵਿਚ ਉਸਦਾ ਬਿਲਕੁਲ ਕੋਈ ਵੀ ਕਸੂਰ ਨਹੀਂ ਸੀ। ਉਸ ਵੱਲੋਂ ਦਿੱਤੀ ਜਾਂਦੀ ਕਿਸੇ ਵੀ ਸਫ਼ਾਈ ਨੂੰ ਪ੍ਰਵਾਨ ਨਹੀਂ ਕੀਤਾ ਜਾਂਦਾ ਸੀ। ਮਰਦਾ ਕੀ ਨਹੀ ਕਰਦਾ ਦੇ ਅਖਾਣ ਅਨੁਸਾਰ ਉਸਨੇ ਆਪਣੇ ਉਪਰ ਲੱਗਦੀਆਂ ਨਾਜਾਇਜ਼ ਤੋਹਮਤਾਂ ਨੂੰ ਰੋਕਣ ਲਈ ਹੀ ਅਜਿਹੀਆਂ ਚਿੱਠੀਆਂ ਦਾ ਸਹਾਰਾ ਲਿਆ ਜਿਨ੍ਹਾਂ ਵਿਚ ਸਹੁਰੇ ਅਤੇ ਜੇਠ ਵਿਰੁੱਧ ਆਪਣੇ ਮਨ ਦਾ ਭੜਾਸ ਕੱਢੀ ਹੁੰਦੀ ਸੀ। ਅਤੇ ਅਖੀਰ ਵਿਚ ਸਾਰੇ ਪਰਿਵਾਰ ਨੂੰ ਫੇਰ ਤੋਂ ਇਕੱਠਿਆਂ ਰਹਿਣ ਲਈ ਲਿਖਿਆ ਹੁੰਦਾ ਤਾ ਕਿ ਹਰ ਰੋਜ਼ ਦੇ ਤਾਹਨਿਆਂ ਮਿਹਣਿਆਂ ਤੋਂ ਛੁਟਕਾਰਾ ਹੋ ਸਕੇ। ਆਪਣੇ ਮਕਸਦ ਵਿਚ ਉਹ ਕਿਸੇ ਹੱਦ ਤੱਕ ਕਾਮਯਾਬ ਹੋ ਗਈ ਸੀ। ਉਸਨੇ ਕਿਹਾ ਕਿ ਮੈਨੂੰ ਇਸ ਰੋਜ਼ ਰੋਜ਼ ਦੀ ਕੁੱਤੇ-ਖਾਣੀ ਤੋਂ ਕਿਵੇਂ ਨਾ ਕਿਵੇ ਬਚਾਉ। ਤਰਕਸ਼ੀਲ ਟੀਮ ਨੇ ਸਾਰੇ ਪਰਿਵਾਰਕ ਮੈਂਬਰਾਂ ਨੂੰ ਅਸਿੱਧੇ ਰੂਪ ਵਿਚ ਸਾਰੀ ਗੱਲ ਸਮਝਾ ਦਿੱਤੀ। ਉਸ ਦਿਨ ਤੋਂ ਬਾਦ ਪਰਿਵਾਰ ਵਿਚ ਚਿੱਠੀਆਂ ਡਿੱਗਣ ਦਾ ਸਿਲਸਿਲਾ ਬੰਦ ਹੋ ਗਿਆ। ਇਸ ਕੇਸ ਵਿਚ ਮੁੱਖ ਸਮੱਸਿਆ ਇਹ ਸੀ ਕਿ ਔਰਤ ਨੂੰ ਜਬਰਦਸਤੀ ਦੋਸ਼ੀ ਬਣਾਕੇ ਪੇਸ਼ ਕੀਤਾ ਜਾ ਰਿਹਾ ਸੀ। ਆਪਣੇ ਆਪ ਨੂੰ ਬੇਕਸੂਰ ਸਿੱਧ ਕਰਨ ਲਈ ਹੀ ਉਸਨੂੰ ਚਿੱਠੀਆਂ ਲਿਖਕੇ ਸੁੱਟਣੀਆਂ ਪਈਆਂ। ਸਾਡੇ ਪਰਿਵਾਰਕ ਪ੍ਰਬੰਧ ਵਿਚ ਇਸ ਗੱਲ ਦੀ ਲੋੜ ਰਹਿੰਦੀ ਹੈ ਕਿ ਹਰੇਕ ਮੈਂਬਰ ਨੂੰ ਬਣਦਾ ਮਾਣ ਸਤਿਕਾਰ ਦਿੱਤਾ ਜਾਵੇ।

## ਸਹਾਇਤਾ

| | |
|---|---|
| ਸ੍ਰੀ ਬੀਰ ਸਿੰਘ ਨਿਰਵੈਰ ਮੰਡੀ ਕਲਾਂ | - 50 ਰੁਪਏ |
| ਸ੍ਰੀ ਚਿੰਤ ਰਾਮ ਮੰਡੀ ਕਲਾਂ | - 50 ਰੁਪਏ |
| ਸ੍ਰੀ ਦੁਨੀ ਚੰਦ ਮੰਡੀ ਕਲਾਂ | - 50 ਰੁਪਏ |
| ਸ੍ਰੀ ਅਮਰ ਸਿੰਘ ਮੰਡੀ ਕਲਾਂ | - 10 ਰੁਪਏ |
| ਸ੍ਰੀ ਜੁਗਰਾਜ ਸਿੰਘ ਮੰਡੀ ਕਲਾਂ | - 10 ਰੁਪਏ |
| ਸ੍ਰੀ ਜੁਗਦੇਵ ਸਿੰਘ ਮੰਡੀ ਕਲਾਂ | - 10 ਰੁਪਏ |

# ਤਰਕਸ਼ੀਲਾਂ ਦਾ ਮਨੋਰਥ

*ਰਾਮ ਸਵਰਨ ਸਿੰਘ*

ਪੰਜਾਬ ਦੀ ਤਰਕਸ਼ੀਲ ਲਹਿਰ ਨੇ ਆਪਣੀ ਦਸ ਸਾਲਾਂ ਦੀ ਉਮਰ ਵਿੱਚ ਹੀ ਆਪਣੇ ਲੋਕ–ਪੱਖੀ ਕਾਰਜਾਂ ਸਦਕਾ ਇੱਕ ਨਿਵੇਕਲੀ ਤੇ ਮੱਹਤਵਪੂਰਨ ਥਾਂ ਬਣਾ ਲਈ ਹੈ। ਇਸਦਾ ਸਿਹਰਾ ਤਰਕਸ਼ੀਲ ਮੈਂਬਰਾਂ ਦੀ ਲਗਨ, ਸਿਦਕਦਿਲੀ ਤੇ ਸਮਰਪਣ ਭਾਵਨਾ ਨੂੰ ਜਾਂਦਾ ਹੈ ਜਿਹਨਾਂ ਨੇ ਵਹਿਮਾਂ–ਭਰਮਾਂ,ਅੰਧ–ਵਿਸ਼ਵਾਸਾਂ ਤੇ ਸਮਾਜ 'ਚ ਪ੍ਰਚਲਿਤ ਗਲਤ ਕਦਰਾਂ ਕੀਮਤਾਂ ਖਿਲਾਫ਼ ਬੱਝਵੇਂ ਰੂਪ 'ਚ ਜਥੇਬੰਦਕ ਸੰਘਰਸ਼ ਛੇੜਿਆ ਹੋਇਆ ਹੈ ਅਤੇ ਜਿਸਦੀ ਚਰਚਾ ਦੇਸ਼ ਵਿਦੇਸ਼ ਵਿੱਚ ਹੋ ਰਹੀ ਹੈ। ਜਦ ਵੀ ਕਿਤੇ ਰਹੱਸਮਈ ਘਟਨਾ ਵਾਪਰਦੀ ਹੈ ਤਾਂ ਲੋਕ ਤਰਕਸ਼ੀਲਾਂ ਦੀ ਅਗਵਾਈ ਦੀ ਲੋੜ ਮਹਿਸੂਸ ਕਰਦੇ ਹਨ। ਘਟਨਾ ਚਾਹੇ ਕਿਸੇ ਪੁਨਰ ਜਨਮ ਦੀ ਹੋਵੇ ਜਾਂ ਮੂਰਤੀਆਂ ਦੇ ਦੁੱਧ ਪੀਣ ਦੀ ਤਰਕਸ਼ੀਲਾਂ ਨੇ ਹਰ ਥਾਂ ਜਾ ਕੇ ਅੰਧ–ਵਿਸ਼ਵਾਸਾਂ ਨੂੰ ਤਰਕ ਨਾਲ ਨਕਾਰਿਆ ਹੈ ਤੇ ਵਿਗਿਆਨਕ ਸੋਚ ਦਾ ਪਾਸਾਰ ਕੀਤਾ ਹੈ। ਸਮੁੱਚੇ ਭਾਰਤ ਵਿਚੋਂ ਮੂਰਤੀਆਂ ਵੱਲੋਂ ਦੁੱਧ ਪੀਣ ਦੀ ਅਫ਼ਵਾਹ ਦਾ ਅਸਰ ਸਭ ਤੋਂ ਘੱਟ ਪੰਜਾਬ 'ਚ ਹੋਇਆ ਹੈ। ਇਹ ਪੰਜਾਬ ਦੀ ਤਰਕਸ਼ੀਲ ਲਹਿਰ ਦੀ ਸਾਰਥਿਕਤਾ ਦਾ ਸਬੂਤ ਹੈ।

ਤਰਕਸ਼ੀਲਾਂ ਨੇ ਆਪਣੇ ਉਦੇਸ਼ ਦੀ ਪੂਰਤੀ ਲਈ ਕਈ ਢੰਗ/ਤਰੀਕੇ ਅਪਨਾਏ ਹੋਏ ਹਨ ਜਿਵੇਂ ਲੋਕ ਮਨਾਂ 'ਚ ਜਾਦੂ ਸਬੰਧੀ ਪਾਏ ਜਾਂਦੇ ਭਰਮ ਭੁਲੇਖੇ ਦੂਰ ਕਰਨ ਲਈ ਤਰਕਸ਼ੀਲਾਂ ਪਾਸ ਮੈਜਿਕ ਟੀ[illegible]ਹਨ। ਲੋਕਾਂ ਨੂੰ ਸਾਧਾਂ, ਸਿਆਣਿਆਂ ਦੀ ਲੁੱਟ ਤੋਂ ਬਚਾਉਣ ਤੇ ਭੂਤਾਂ–ਪ੍ਰੇਤਾਂ ਦੇ ਭਰਮਾਂ 'ਚੋਂ ਕੱਢਣ ਲਈ 'ਮਨੋਰੋਗ ਇਲਾਜ ਕੇਂਦਰ' ਹਨ। ਲੋਕਾਂ ਦੇ ਸੋਚਣ ਢੰਗ ਨੂੰ ਵਿਗਿਆਨਕ ਬਣਾਉਣ ਲਈ ਤਰਕਸ਼ੀਲਾਂ ਨੇ ਪ੍ਰਕਾਸ਼ਨ ਦਾ ਮਹੱਤਵਪੂਰਨ ਕਾਰਜ ਵੀ ਆਪਣੇ ਹੱਥ ਲਿਆ ਹੋਇਆ ਹੈ। ਪਰ ਅਕਸਰ ਹੀ ਵੇਖਣ 'ਚ ਆਉਂਦਾ ਹੈ ਕਿ ਕਈ ਲੋਕ ਤਰਕਸ਼ੀਲਾਂ ਦਾ ਜਾਦੂ ਦਾ ਸ਼ੋਅ ਵੇਖਕੇ ਉਹਨਾਂ ਨੂੰ ਪੜ੍ਹੇ–ਲਿਖੇ ਜਾਦੂਗਰ ਸਮਝਦੇ ਹਨ। ਮਨੋਰੋਗ ਕੇਂਦਰਾਂ ਤੇ ਵਿਗਿਆਨਕ ਇਲਾਜ ਲਈ ਜਾਂਦੇ ਮਾਨਸਿਕ ਰੋਗੀ ਨੂੰ ਤਰਕਸ਼ੀਲਾਂ ਨੂੰ ਪੜ੍ਹੇ ਲਿਖੇ ਸਿਆਣੇ' ਸਮਝਦੇ ਹਨ। ਕਈ ਲੋਕ ਤਰਕਸ਼ੀਲਾਂ ਦੇ ਪ੍ਰਕਾਸ਼ਨ ਦੇ ਕੰਮ ਨੂੰ ਆਮ ਪੁਸਤਕ ਪ੍ਰਕਾਸ਼ਕਾਂ ਦੀ ਨਜ਼ਰ ਨਾਲ ਵੇਖਦੇ ਹਨ। ਜਦ ਕਿ ਅਜਿਹਾ ਹਰਗਿਜ਼ ਨਹੀਂ ਹੈ।

ਲੋਕਾਂ ਨੂੰ ਹਰ ਕਿਸਮ ਦੇ ਭਰਮ–ਭੁਲੇਖਿਆਂ 'ਚੋਂ ਕੱਢਣ ਲਈ ਤਰਕਸ਼ੀਲਾਂ ਵੱਲੋਂ ਜੁਟਾਏ ਜਾ ਰਹੇ ਅਜਿਹੇ ਯਤਨਾਂ ਪਿੱਛੇ ਇੱਕ ਮਨੋਰਥ ਕੰਮ ਕਰਦਾ ਹੈ। ਧਾਗੇ–ਤਵੀਤਾਂ,ਭੂਤਾਂ–ਪ੍ਰੇਤਾਂ,ਟੂਣੇ–ਟਾਮਣਾਂ ਤੇ ਜੋਤਿਸ਼ ਦੇ ਨਾਂ ਤੇ ਆਪਣਾ ਤੋਰੀ ਫੁਲਕਾ ਚਲਾਉਣ ਵਾਲੇ ਵਿਹਲੜਾਂ ਦੀਆਂ ਅੱਖਾਂ 'ਚ ਇਹ ਮਨੋਰਥ ਮਿਰਚਾਂ ਵਾਂਗ ਲਗਦਾ ਹੈ। ਇਸ ਮਨੋਰਥ ਦਾ ਪਿਛਲੇ ਜਨਮ ਕਰਮਾਂ ਦੇ ਝਾਂਸੇ ਦੇਣ ਵਾਲੇ ਸਵਰਗਾਂ–ਨਰਕਾਂ ਦੇ ਲਾਰੇ ਲਾਉਣ ਵਾਲੇ, ਲੋਕਾਂ ਨੂੰ ਕਿਸਮਤ–ਕਰਮਾਂ ਦੇ ਪਿਛਾਂਹ ਖਿੱਚੂ ਫਲਸਫ਼ੇ 'ਚ ਉਲਝਾ ਕੇ ਉਹਨਾਂ ਦੀ ਮਾਨਸਿਕ ਲੁੱਟ ਕਰਨ ਵਾਲੇ 'ਪ੍ਰਮਾਤਮਾ ਤੇ ਧਰਮ' ਦੇ ਨਾਂ ਤੇ ਆਪਣੇ ਨਿੱਜੀ ਹਿੱਤਾਂ ਦੀ ਪੂਰਤੀ ਕਰਨ ਵਾਲੇ ਅਖੌਤੀ ਸੰਤਾਂ/ਦੇਵ ਪੁਰਸ਼ਾਂ ਨਾਲ ਮੁੱਢ ਕਦੀਮੀ ਵੈਰ ਹੈ। ਇਹ ਮਨੋਰਥ ਰਾਜ ਭਾਗ ਦੇ ਕਾਬਜ਼ ਸਾਈਂ ਬਾਬੇ, ਚੰਦਰਾਸਵਾਮੀ ਤੇ ਹੋਰ ਅਜਿਹੇ ਸ਼ੈਤਾਨ ਤਾਂਤਰਿਕਾਂ ਦੇ 'ਸ਼ਰਧਾਲੂ' ਮੌਕਾਪ੍ਰਸਤ ਹਾਕਮਾਂ ਨੂੰ ਵੀ ਫੁੱਟੀ ਅੱਖ ਨਹੀਂ ਭਾਉਂਦਾ। ਧਰਮਾਂ ਦੇ ਠੇਕੇਦਾਰਾਂ ਨੇ ਵੀ ਤਰਕਸ਼ੀਲਾਂ ਦੇ ਮਨੋਰੋਥ ਦਾ ਵਿਰੋਧ ਕਰਨ ਦੇ ਕਿਸੇ ਮੌਕੇ ਨੂੰ ਅਜਾਈਂ ਨਹੀਂ ਜਾਣ ਦਿੱਤਾ। ਇਸੇ ਲਈ ਤਰਕਸ਼ੀਲਾਂ ਨੂੰ ਪਿਛਲੇ ਦਹਾਕੇ ਦੌਰਾਨ ਹਰ ਤਰ੍ਹਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ ਹੈ। ਮੂਰਤੀਆਂ ਦੇ ਦੁੱਧ ਪੀਣ ਦੇ ਵਰਤਾਰੇ ਵਾਲੇ ਦਿਨ ਤਾਂ ਪੰਜਾਬ 'ਚ ਕਈ ਥਾਵਾਂ ਤੇ ਧਾਰਮਿਕ ਮੂਲਵਾਦੀਆਂ ਨੇ ਲੋਕਾਂ ਨੂੰ ਤਰਕਸ਼ੀਲਾਂ ਖਿਲਾਫ਼ ਭੜਕਾਉਣ ਦੀਆਂ ਅਸਫਲ ਕੋਸ਼ਿਸ਼ਾਂ ਵੀ ਕੀਤੀਆਂ। ਤਰਕਸ਼ੀਲਾਂ ਨੂੰ ਵਹਿਮਾਂ–ਭਰਮਾਂ ਤੱਕ ਸੀਮਤ ਰਹਿਣ ਦੀਆਂ 'ਨੇਕ ਸਲਾਹਾਂ 'ਵੀ ਦਿੱਤਆਂ ਗਈਆਂ।

ਲੋਕਾਂ ਨੂੰ ਵਹਿਮਾਂ–ਭਰਮਾਂ ਖਿਲਾਫ਼ ਚੇਤੰਨ ਕਰਨਾ ਤਰਕਸ਼ੀਲਾਂ ਦੇ ਮਨੋਰਥ ਦਾ ਮੁਢਲਾ ਪੜ੍ਹਾਅ ਹੈ। ਤਰਕਸ਼ੀਲ ਐਲਾਨੀਆ ਨਾਸਤਿਕ ਹਨ। ਚਾਰਵਾਕ ਦੀ ਨਾਸਤਿਕੀ ਪਰੰਪਰਤਾ ਦੇ ਵਾਰਿਸ ਹਨ ਜਿਸ ਨੂੰ ਰਾਹੁਲ ਸੰਕਰਤਾਇਨ ਵਰਗੇ ਚਿੰਤਕਾਂ ਨੇ ਬਲ ਬਖਸ਼ਿਆ ਹੈ। ਭਗਤ ਸਿੰਘ ਵਰਗੇ ਅਮਰ ਸ਼ਹੀਦਾਂ ਨੇ ਇਸੇ ਪਰੰਪਰਾ ਤੇ ਫੁੱਲ ਚੜ੍ਹਾਏ ਹਨ। ਤਰਕਸ਼ੀਲਤਾ ਉੱਚਾ–ਸੁੱਚਾ ਮਨੋਰਥ ਲੋਕਾਂ ਦੀ ਸੋਚ ਵਿੱਚ ਤਰਕ ਦਾ ਅੰਸ਼ ਭਰਕੇ ਉਹਨਾਂ ਨੂੰ ਵਹਿਮਾਂ–ਭਰਮਾਂ, ਅੰਧ–ਵਿਸ਼ਵਾਸਾਂ ਤੇ ਹੋਰ ਭਰਮ ਭੁਲੇਖਿਆਂ ਤੋਂ ਮੁਕਤ ਕਰਨਾ ਹੈ। ਲੋਕਾਂ ਨੂੰ ਕਿਸਮਤ–ਕਰਮਾਂ ਤੇ ਲੋਕ ਵਿਰੋਧੀ ਫਲਸਫ਼ੇ 'ਚੋਂ ਕੱਢ ਕੇ ਵਿਗਿਆਨਕ ਸੋਚ ਦੇ ਧਾਰਨੀ ਬਣਾਉਣਾ ਹੈ ਤਾਂ ਜੋ ਉਹ ਆਪਣੀ ਕਿਸਮਤ ਦੇ ਆਪ ਮਾਲਕ ਬਣ ਕੇ ਇਸੇ ਧਰਤੀ ਤੇ ਸਵਰਗ ਦੀ ਸਥਾਪਨਾ ਲਈ ਯਤਨ ਕਰਨ। ਉਹਨਾਂ ਨੂੰ ਧਰਮਾਂ, ਕੌਮਾਂ,ਜਾਤਾਂ ਗੋਤਾ ਦੀਆਂ ਸੌੜੀਆਂ ਵਲਗਣਾਂ 'ਚੋਂ ਕੱਢ ਕੇ ਇਨਸਾਨੀਅਤ ਦਾ ਪਾਠ ਪੜ੍ਹਾਉਣਾ ਹੈ। ਜਿਥੇ ਉਹ ਹਰ ਕਿਸਮ ਦੀ ਲੁੱਟ ਤੋਂ ਮੁਕਤ ਨਵਾਂ–ਨਰੋਆ ਸਮਾਜ ਸਿਰਜ ਸਕਣ। ਇਹ ਮਨੋਰਥ ਸਾਡੇ ਅਮਰ ਸ਼ਹੀਦਾਂ ਦੇ ਸੁਪਨਿਆਂ ਨਾਲ ਬਿਲਕੁਲ ਮੇਲ ਖਾਂਦਾ ਹੈ।



# ਸਰਗਰਮੀਆਂ

## ਤਰਕਸ਼ੀਲ ਕਾਫ਼ਲਾ

ਮਿਤੀ 26-11-95 ਨੂੰ ਰੋਪੜ ਇਕਾਈ ਵੱਲੋਂ ਕੁਰਾਲੀ, ਚਮਕੌਰ ਸਾਹਿਬ, ਖਮਾਣੋਂ ਇਕਾਈਆਂ ਦੇ ਸਹਿਯੋਗ ਨਾਲ ਇੱਕ ਤਰਕਸ਼ੀਲ ਕਾਫ਼ਲਾ ਸ਼ੁਰੂ ਕੀਤਾ ਗਿਆ। ਟਰੈਕਟਰ–ਟਰਾਲੀ ਤੇ ਸਟੇਜ ਬਣਾਈ ਗਈ ਸੀ ਅਤੇ ਇਹ ਟਰੈਕਟਰ–ਟਰਾਲੀ ਤਰਕਸ਼ੀਲ ਬੈਨਰਾਂ ਅਤੇ ਪ੍ਰਦਰਸ਼ਨੀ ਨਾਲ ਸਜਾਈ ਹੋਈ ਸੀ। ਇਸ ਤੋਂ ਇਲਾਵਾ ਦਸ ਦੇ ਲਗਪਗ ਸਕੂਟਰ/ਮੋਟਰਸਾਈਕਲ ਸਨ। ਤਰਕਸ਼ੀਲ ਮਾਟੋ ਵੀ ਹੱਥਾਂ ਵਿੱਚ ਫੜੇ ਹੋਏ ਸਨ। ਇਹ ਤਰਕਸ਼ੀਲ ਕਾਫ਼ਲਾ ਕੁਰਾਲੀ ਸ਼ਹਿਰ ਤੋਂ ਆਰੰਭ ਹੋਇਆ ਜੋ ਕਿ ਆਪਣਾ ਪ੍ਰਚਾਰ ਕਰਦਾ ਹੋਇਆ ਵੱਖ ਵੱਖ ਪਿੰਡਾਂ ਵਿੱਚੋਂ ਹੁੰਦਾ ਹੋਇਆ ਸਭ ਤੋਂ ਪਹਿਲਾਂ ਪਿੰਡ ਗੋਸਲਾਂ ਪਹੁੰਚਿਆ ਜਿੱਥੇ ਲੋਕਾਂ ਨੇ ਭਰਪੂਰ ਸਵਾਗਤ ਕੀਤਾ। ਇੱਥੇ ਜਾਦੂ ਦਾ ਸ਼ੋਅ, ਖਮਾਣੋਂ ਇਕਾਈ ਦੇ ਪ੍ਰਧਾਨ ਸਤੀਸ਼ ਪ੍ਰੇਮੀ, ਸਕੱਤਰ ਅਮਰਦੀਪ ਅਤੇ ਮੈਂਬਰ ਅਵਤਾਰ ਸਿੰਘ ਨੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ। ਇਸ ਤੋਂ ਪਿੱਛੋਂ ਦਸ਼ਮੇਸ਼ ਪਬਲਿਕ ਸਕੂਲ ਖਰੜ ਦੇ ਬੱਚਿਆਂ ਨੇ ਕੋਰੀਓਗ੍ਰਾਫੀ 'ਧਰਤ ਪੰਜਾਬ ਦੀ' ਪੇਸ਼ ਕੀਤਾ। ਪ੍ਰੋਗਰਾਮ ਦਾ ਉਦਘਾਟਨ ਪਿੰਡ ਦੇ ਸਰਪੰਚ ਜੋ ਕਿ ਰਿਟਾਇਰਡ ਪ੍ਰਿੰਸੀਪਲ ਹਨ ਨੇ ਸ਼ਮ੍ਹਾ ਜਲਾ ਕੇ ਕੀਤਾ। ਮਾਸਟਰ ਮੀਹਾਂ ਸਿੰਘ ਪ੍ਰਧਾਨ ਚਮਕੌਰ ਸਾਹਿਬ ਇਕਾਈ ਨੇ ਪਿੰਡ ਦੇ ਲੋਕਾਂ ਦਾ ਧੰਨਵਾਦ ਕੀਤਾ।

ਫਿਰ ਇਹ ਕਾਫ਼ਲਾ ਅਗਲੇ ਪਿੰਡ ਚਤਾਮਲਾ ਪਹੁੰਚਿਆ ਅਤੇ ਆਪਣਾ ਤਹਿਸ਼ੁਦਾ ਪ੍ਰੋਗਰਾਮ ਪੇਸ਼ ਕੀਤਾ। ਜਿਸ ਨੂੰ ਪਿੰਡ ਦੇ ਲੋਕਾਂ ਨੇ ਕਾਫ਼ੀ ਦਿਲਚਸਪੀ ਨਾਲ ਦੇਖਿਆ ਅਤੇ ਇਸ ਤੋਂ ਮਗਰੋਂ ਇਸ ਕਾਫ਼ਲੇ ਨੇ ਪਿੰਡ ਬਰੌਲੀ ਵਿਖੇ ਪ੍ਰੋਗਰਾਮ ਦਿੱਤਾ ਅਤੇ ਵਾਪਸ ਕੁਰਾਲੀ ਪੁੱਜ ਕੇ ਕ੍ਰਿਸ਼ਨਾ ਮੰਡੀ ਵਿਖੇ ਪ੍ਰੋਗਰਾਮ ਦਿੱਤਾ।

ਇਸ ਕਾਫ਼ਲੇ ਦਾ ਸੁਆਗਤ ਹਰ ਪਿੰਡ ਵਲੋਂ ਖਿੜੇ ਮੱਥੇ ਕੀਤਾ ਗਿਆ ਅਤੇ ਕਾਫ਼ਲੇ ਦਾ ਹਰ ਪਿੰਡ ਨਿਵਾਸੀਆਂ ਨੇ ਚਾਹ ਪਾਣੀ ਅਤੇ ਮਾਇਕ ਸਹਾਇਤਾ ਨਾਲ ਆਦਰ ਮਾਣ ਕਰਕੇ ਕਾਫ਼ਲੇ ਨੂੰ ਉਤਸ਼ਾਹਿਤ ਕੀਤਾ।

ਪਿੰਡ ਪਿੰਡ ਸਪੀਕਰ ਰਾਹੀਂ ਸੁਸਾਇਟੀ ਦਾ ਪ੍ਰਚਾਰ ਹੁੰਦਾ ਗਿਆ। ਲੋਕ ਘਰਾਂ ਵਿੱਚੋਂ ਬਾਹਰ ਨਿਕਲ ਨਿਕਲ ਕਾਫ਼ਲੇ ਨੂੰ ਉਤਸੁਕਤਾ ਨਾਲ ਦੇਖਦੇ ਸਨ। ਸੁਸਾਇਟੀ ਦੇ ਲੀਫ਼ਲੈਂਟ ਵੀ ਵੰਡੇ ਗਏ। ਲੋਕਾਂ ਤਰਕਸ਼ੀਲ ਸਾਹਿਤ ਵੀ ਸ਼ੌਕ ਨਾਲ ਖਰੀਦਿਆ। ਪਿੰਡ ਦੇ ਮੋਹਤਬਰ ਬੰਦਿਆਂ ਵੱਲੋਂ ਕਾਫ਼ਲੇ ਬਾਰੇ ਵਿਚਾਰ ਵੀ ਪ੍ਰਗਟ ਕੀਤੇ ਗਏ। ਕਾਫ਼ਲੇ ਦਾ ਸੰਚਾਲਨ ਕਰ ਰਹੇ ਸਨ ਸੂਬਾ ਖਜ਼ਾਨਚੀ ਅਜੀਤ ਪ੍ਰਦੇਸੀ।

## ਟਰੇਨਿੰਗ ਕੈਂਪ

ਮਿਤੀ 18-8-95 ਨੂੰ ਡੀ. ਏ. ਵੀ. ਪਬਲਿਕ ਸੀਨੀਅਰ ਸੈਕੰਡਰੀ ਸਕੂਲ ਰੋਪੜ ਵਿਖੇ ਟਰੇਨਿੰਗ ਕੈਂਪ ਲਗਾਇਆ ਗਿਆ। ਜਿਸ ਵਿੱਚ ਖਮਾਣੋਂ, ਚਮਕੌਰ ਸਾਹਿਬ, ਮੁਹਾਲੀ, ਬਲਾਚੌਰ, ਬਡਾਲੀ ਅਲਾ ਸਿੰਘ, ਰੋਪੜ, ਮਾਛੀਵਾੜਾ, ਮਾਲਪੁਰ ਅਤੇ ਨਾਲਾਗੜ੍ਹ ਇਕਾਈਆਂ ਦੇ ਮੈਂਬਰਾਂ ਤੇ ਹਮਦਰਦਾਂ ਨੇ ਭਾਗ ਲਿਆ। ਜਿਸ ਵਿੱਚ 70 ਦੇ ਕਰੀਬ ਮੈਂਬਰ ਤੇ ਹਮਦਰਦ ਹਾਜ਼ਰ ਸਨ। ਇਸ ਕੈਂਪ ਦੀ ਰਹਿਨੁਮਾਈ ਡਿਪਟੀ ਡੀ. ਈ. ਓ. ਸਰਦਾਰ ਅਜਮੇਰ ਸਿੰਘ ਹੋਮਿਓਪੈਥੀ ਮੈਡੀਕਲ ਅਫ਼ਸਰ (ਪ੍ਰਧਾਨ ਸੰਗਰੂਰ ਇਕਾਈ), ਡਾਕਟਰ ਅਜਮੇਰ ਸਿੰਘ ਮਾਨ ਅਤੇ ਸੂਬਾ ਸਕੱਤਰ ਅਸ਼ੋਕ ਕੁਮਾਰ ਜੀ ਨੇ ਕੀਤੀ। ਇਸ ਕੈਂਪ ਦੇ ਮੁੱਖ ਵਿਸ਼ੇ ਸਨ–

ਤਰਕਸ਼ੀਲਤਾ ਕੀ ਹੈ ? ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਉਦੇਸ਼ ਕੀ ਹੈ ? ਬ੍ਰਹਿਮੰਡ, ਮਾਨਸਿਕ ਰੋਗ, ਕੇਸਾਂ ਸਬੰਧੀ, ਤਾਂਤਰਿਕਾਂ/ਧਰਮ ਸਬੰਧੀ ਪਾਲਿਸੀ, ਰਸਮੋਂ ਰਿਵਾਜ਼ਾਂ ਸਬੰਧੀ ਤਰਕਸ਼ੀਲ ਨਜ਼ਰੀਆ ਅਤੇ ਫੁਟਕਲ

ਡਿਪਟੀ ਡੀ. ਈ. ਓ. ਸ. ਅਜਮੇਰ ਸਿੰਘ ਜੀ ਨੇ ਬ੍ਰਹਿਮੰਡ ਬਾਰੇ, ਹੋਮਿਓਪੈਥੀ ਮੈਡੀਕਲ ਅਫ਼ਸਰ ਸੰਗਰੂਰ ਡਾ. ਏ. ਐਸ. ਮਾਨ ਨੇ ਮਾਨਸਿਕ ਰੋਗਾਂ ਬਾਰੇ ਅਤੇ ਸੂਬਾ ਸਕੱਤਰ ਅਸ਼ੋਕ ਕੁਮਾਰ ਨੇ ਬਾਕੀ ਵਿਸ਼ਿਆਂ ਬਾਰੇ ਜਾਣਕਾਰੀ ਦਿੱਤੀ। *ਅਜੀਤ ਪ੍ਰਦੇਸੀ*

## ਇਕਾਈ ਕਾਲਾਂਵਾਲੀ (ਹਰਿਆਣਾ)

ਕਾਲਾਂਵਾਲੀ ਇਕਾਈ ਵੱਲੋਂ ਸਿਰਸਾ ਜਿਲ੍ਹੇ ਵਿੱਚ ੮੦੦੦ ਪੋਸਟਰ ਛਪਵਾ ਕੇ ਵੱਖ–ਵੱਖ ਥਾਵਾਂ ਤੇ ਲਗਾਇਆ ਗਿਆ। ਜਿਸ ਨਾਲ ਜਿੱਥੇ ਅਖੌਤੀ ਬਾਬਿਆਂ, ਸਿਆਣਿਆਂ 'ਚ ਹਲਚਲ ਹੋਈ ਹੈ ਉੱਥੇ ਲੋਕਾਂ 'ਚ ਜਾਗ੍ਰਿਤੀ ਦੀ ਨਵੀਂ ਕਿਰਨ ਆਈ ਹੈ। ਸੁਸਾਇਟੀ ਵੱਲੋਂ ਕਾਲਾਂਵਾਲੀ ਸਥਿਤ ਦਫ਼ਤਰ ਵਿੱਚ ਚਲਾਇਆ ਜਾ ਰਿਹਾ ਮਨੋਰੋਗ ਇਲਾਜ ਕੇਂਦਰ ਸਫ਼ਲਤਾਪੂਰਵਕ ਚੱਲ ਰਿਹਾ ਹੈ। *ਮੁਕੰਦ ਸਿੰਘ*

## ਇਕਾਈ ਜੰਡਾਂ ਵਾਲੀ (ਰਾਜਸਥਾਨ)

ਰਾਜਸਥਾਨ ਦੇ ਇਸ ਇਲਾਕੇ 'ਚ ਇਕਾਈ ਜੰਡਾਂ ਵਾਲੀ ਵੱਲੋਂ ਤਰਕਸ਼ੀਲਤਾ ਦੇ ਪਸਾਰ ਲਈ ਯਤਨ ਜੁਟਾਏ ਜਾ ਰਹੇ ਹਨ। ਸੁਸਾਇਟੀ ਵੱਲੋਂ ਕਈ ਅਖੌਤੀ ਬਾਬਿਆਂ ਨੂੰ ਭਜਾਇਆ ਜਾ ਚੁੱਕਾ ਹੈ। ਰੋੜਾਂ ਵਾਲੀ ਦਾ 'ਨਾਮਵਰ' ਬਾਬਾ ਮੀਆਂ ਤਰਕਸ਼ੀਲਾਂ ਦੀ ਪੜਤਾਲ ਮੂਹਰੇ ਹਾਰ ਮੰਨ ਚੁੱਕਾ ਹੈ। ਮਾਨਸਿਕ ਰੋਗੀਆਂ ਦੇ ਹੱਲ ਕੀਤੇ ਜਾਂਦੇ ਕੇਸਾਂ ਤੇ ਸੁਸਾਇਟੀ ਦੇ ਲੋਕ ਪੱਖੀ ਕਾਰਜਾਂ ਦੀ ਸਥਾਨਕ ਅਖਬਾਰਾਂ 'ਚ ਚਰਚਾ ਹੈ।

*ਰੂਪ ਸਿੰਘ, ਪ੍ਰਧਾਨ*

## ਪਿੰਡ ਜੋਗੇ ਵਿੱਚ ਤਰਕਸ਼ੀਲ ਪ੍ਰੋਗਰਾਮ

ਨਹਿਰੂ ਯੁਵਾ ਕੇਂਦਰ ਮਾਨਸਾ ਵੱਲੋਂ ਜ਼ਿਲ੍ਹਾ ਯੂਥ ਕੁਆਰਡੀਨੇਟਰ ਸ਼੍ਰੀ ਸੁਖਦੇਵ ਸਿੰਘ, ਲੇਖਾਕਾਰ ਸ਼੍ਰੀ ਸੰਦੀਪ ਘੰਡ ਦੀ ਅਗਵਾਈ ਅਤੇ ਰਾਸ਼ਟਰੀ ਸੇਵਾਕਰਮੀ ਮਿਸ ਜਯਾ ਸ਼ਰਮਾ, ਵੀਰਪਾਲ ਕੌਰ ਅਤੇ ਹਰਦੀਪ ਮਾਨਸਾ ਦੀ ਦੇਖ-ਰੇਖ ਹੇਠ ਲੱਗੇ ਸਵੈ ਰੋਜ਼ਗਾਰ ਕੈਂਪ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਮਾਨਸਾ ਵੱਲੋਂ ਪ੍ਰਧਾਨ ਨਛੱਤਰ ਖਿਆਲਾ, ਜਗਸੀਰ,ਸਿੰਘ ਵਿਸ਼ੇਸ਼ ਤੌਰ ਤੇ ਸ਼ਾਮਲ ਹੋਏ। ਲੱਗਪੱਗ 100 ਲੜਕੇ-ਲੜਕੀਆਂ ਦੇ ਇਸ ਕੈਂਪ ਨੂੰ ਸੰਬੋਧਨ ਕਰਦਿਆਂ ਪ੍ਰਧਾਨ ਨਛੱਤਰ ਖਿਆਲਾ ਨੇ ਨੌਜਵਾਨਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਅਤੇ ਦੂਸਰੇ ਲੋਕਾਂ ਨੂੰ ਅੰਧ-ਵਿਸ਼ਵਾਸ਼ ਦੇ ਚਿੱਕੜ 'ਚੋਂ ਕੱਢਣ ਲਈ ਕੋਸ਼ਿਸ਼ਾਂ ਕਰਨ ਲਈ ਪ੍ਰੇਰਿਆ। ਪ੍ਰੋਗਰਾਮ ਤਹਿਤ ਹੱਥ ਦੀ ਸਫ਼ਾਈ ਦੇ ਟਰਿੱਕਾਂ ਤੋਂ ਇਲਾਵਾ ਲਖਵਿੰਦਰ ਰਿਖੀ, ਹਰਜੀਤ ਜੋਗਾ, ਰਵਿੰਦਰ ਖੁਰਮੀ, ਗਿੱਲ ਜੁਗਰਾਜ, ਦੇਵਿੰਦਰ ਬਰਨਾਲਾ, ਗੁਰਜੰਟ ਸਿੱਧੂ, ਡਾ. ਅਵਤਾਰ ਸਿੰਘ, ਗੀਤਕਾਰ ਜਗਦੇਵ ਮਾਹੂ ਦੇ ਗਾਏ ਲੋਕ ਪੱਖੀ ਗੀਤਾਂ ਨੂੰ ਵੀ ਕੈਂਪਰਾ ਨੇ ਖੂਬ ਸਲਾਹਿਆ। ਪ੍ਰੋਗਰਾਮ ਦੌਰਾਨ ਸਟੇਜ ਦੀ ਕਾਰਵਾਈ ਕੈਂਪ ਕਮਾਡੈਂਟ ਹਰਦੀਪ ਮਾਨਸਾ ਨੇ ਨਿਭਾਈ। ਕਲੱਬ ਦੇ ਪ੍ਰਧਾਨ ਸ੍ਰੀ ਬਾਬੂ ਸਿੰਘ ਮਾਨ ਐਡਵੋਕੇਟ ਨੇ ਤਰਕਸ਼ੀਲ ਆਗੂਆਂ ਦਾ ਧੰਨਵਾਦ ਕੀਤਾ।

### ਮੇਲਿਆਂ ਵਿੱਚ ਸ਼ਮੂਲੀਅਤ

ਤਰਕਸ਼ੀਲ ਸੁਸਾਇਟੀ ਮਾਨਸਾ ਵੱਲੋਂ ਪਿੰਡ ਭੁਪਾਲ ਵਿਖੇ ਲਗਦੇ ਜੋਗੀ ਪੀਰ ਦੇ ਮੇਲੇ ਤੇ ਤਰਕਸ਼ੀਲ ਪ੍ਰਦਰਸ਼ਨੀ, ਪੁਸਤਕ ਪ੍ਰਦਰਸ਼ਨੀ ਅਤੇ ਜਾਦੂ ਦੇ ਟਰਿੱਕ ਦਿਖਾਏ ਅਤੇ ਲੋਕਾ ਨੂੰ ਵਹਿਮਾਂ-ਭਰਮਾਂ ਵਿੱਚ ਕੱਢਣ ਲਈ ਜੋਗਾ ਇਕਾਈ ਦੇ ਕਨਵੀਨਰ ਇੰਦਰਜੀਤ ਝੱਬਰ ਨੇ ਮਹੱਤਵਪੂਰਨ ਵਿਚਾਰ ਪ੍ਰਗਟ ਕੀਤੇ। ਇਸ ਤਰ੍ਹਾਂ ਹੀ ਪਿੰਡ ਫਫੜੇ ਭਾਈਕੇ ਦੇ ਮੇਲੇ ਦੇ ਤਿੰਨ ਦਿਨ ਮਾਨਸਾ ਇਕਾਈ ਵੱਲੋਂ ਆਪਣਾ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਦੇ ਪ੍ਰਬੰਧ ਵਿੱਚ ਡਾ. ਸੁਖਵੀਰ ਸੁੱਖੀ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਇਸ ਤੋਂ ਇਲਾਵਾ ਇਸ਼ ਪ੍ਰੋਗਰਾਮ ਤਹਿਤ ਸਰਵ ਸ੍ਰੀ ਨਛੱਤਰ ਖਿਆਲਾ, ਗੁਰਦੀਪ ਸਿੰਘ, ਰਾਜਦੀਪ, ਨਾਜ਼ਮ ਮੌੜ, ਹਰਬੰਸ ਦੁਬੇ, ਦਲਵਿੰਦਰ ਸਿੰਘ, ਇੰਦਰਜੀਤ ਝੱਬਰ ਨੇ ਆਪਣੇ ਵਿਚਾਰ ਪ੍ਰਗਟ ਕੀਤੇ।

ਇਸ ਤੋਂ ਬਿਨਾਂ ਇਕਾਈ ਮਾਨਸਾ ਵਲੋਂ ਪਿੰਡ ਕੁਬੇ, ਝੱਬਰਾਂ ਅਤੇ ਮੌੜ ਮੰਡੀ ਦੇ ਵੱਖ ਵੱਖ ਸਕੂਲਾਂ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤੇ ਗਏ। ਇਨ੍ਹਾਂ ਪ੍ਰੋਗਰਾਮਾਂ ਵਿੱਚ ਤਰਕਸ਼ੀਲ ਆਗੂਆਂ ਨੇ ਵਿਦਿਆਰਥੀਆਂ ਦੇ ਸਵਾਲਾਂ ਦੇ ਜਵਾਬ ਦਿੱਤੇ ਅਤੇ ਹੱਥ ਦੀ ਸਫਾਈ ਦੇ ਟ੍ਰਿਕ ਵੀ ਦਿਖਾਏ। *-ਹਰਦੀਪ ਮਾਨਸਾ*

*ਪ੍ਰੈਸ ਸਕੱਤਰ, ਇਕਾਈ ਮਾਨਸਾ।*

## ਨਵਾਂ ਸ਼ਹਿਰ 'ਚ ਤਰਕਸ਼ੀਲ ਮੇਲਾ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਨਵਾਂ ਸ਼ਹਿਰ ਇਕਾਈ ਵੱਲੋਂ ਡਾ. ਅਬਰਾਹਮ ਟੀ. ਕਾਵੂਰ ਦੀ ਯਾਦ ਵਿੱਚ 5-11-95 ਨੂੰ ਨਵਾਂ ਸ਼ਹਿਰ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ 'ਚ ਆਰਟ ਸੈਂਟਰ ਸਮਰਾਲਾ ਵੱਲੋਂ ਤ੍ਰਿਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ 'ਸਾੜ੍ਹਸਤੀ', 'ਤੇ ਦੇਵ ਪੁਰਸ਼ ਹਾਰ ਗਏ' ਨਾਟਕ ਖੇਡੇ ਗਏ। ਨਾਟਕ ਬਹੁਤ ਪ੍ਰਭਾਵਸ਼ਾਲੀ ਰਹੇ। ਤੇਜਪਾਲ ਨੇ ਜਾਦੂ ਦੇ ਦਿਲਚਸਪ ਟ੍ਰਿਕ ਵਿਖਾਉਂਦਿਆਂ ਜਾਦੂ ਨੂੰ ਇੱਕ ਕਲਾ ਤੇ ਹੱਥ ਦੀ ਸਫ਼ਾਈ ਸਿੱਧ ਕੀਤਾ। ਸਥਾਨਕ ਇਕਾਈ ਦੇ ਪ੍ਰਧਾਨ ਅਜਮੇਰ ਨੇ ਕੈਪਲਰੀ ਐਕਸ਼ਨ ਰਾਹੀਂ ਗਲਾਸ ਨੂੰ ਦੁੱਧ ਪਿਲਾ ਕੇ ਮੰਦਰਾਂ ਦੀਆਂ ਮੂਰਤੀਆਂ ਦੇ ਦੁੱਧ ਪੀਣ ਦੀ ਸਾਜਿਸ਼ ਦਾ ਪਰਦਾ ਫਾਸ਼ ਕੀਤਾ।

ਮੇਲੇ ਦੀ ਮੁੱਖ ਮਹਿਮਾਨ ਸ੍ਰੀਮਤੀ ਸੋਮਾ ਸਬਲੋਕ ਤੇ 'ਤਰਕਸ਼ੀਲ' ਦੇ ਸੰਪਾਦਕ ਬਲਵਿੰਦਰ ਬਰਨਾਲਾ ਨੇ ਤਰਕਸ਼ੀਲਤਾ ਦੀ ਸਾਰਥਿਕਤਾ ਦਰਸਾਉਂਦਿਆਂ ਵਿਗਿਆਨਕ ਸੋਚ ਅਪਨਾਉਣ ਦੀ ਲੋੜ ਤੇ ਜੋਰ ਦਿੱਤਾ। ਸਥਾਨਿਕ ਆਗੂਆਂ ਕੁਲਵਿੰਦਰ ਖਟਕੜ ਤੇ ਮਾਸਟਰ ਜਗਦੀਸ਼ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਮੇਲੇ ਦੌਰਾਨ ਜਯੋਤੀ ਕਪੂਰਥਲਾ ਨੇ ਅੱਖਾਂ ਉੱਪਰ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਉਣ ਦੀ ਕਲਾ ਦਾ ਵੀ ਪ੍ਰਦਰਸ਼ਨ ਕੀਤਾ। ਰਾਜਾ ਸਾਹਿਬ ਗਰਲਜ਼ ਕਾਲਿਜ ਝਿੰਗੜਾਂ ਦੇ ਬੱਚਿਆਂ ਤੇ ਨੰਦ ਲਾਲ ਰਾਏਪੁਰ ਡੱਬਾ ਵੱਲੋਂ ਉਸਾਰੂ ਗੀਤ ਪੇਸ਼ ਕੀਤੇ ਗਏ। ਮੇਲੇ ਦੇ ਅੰਤ ਵਿੱਚ ਤਰਕਸ਼ੀਲਾਂ ਨੇ ਭਖਦੇ ਕੋਲਿਆਂ ਉੱਪਰ ਨੰਗੇ ਪੈਰੀਂ ਚੱਲ ਕੇ ਦਿਖਾਇਆ। ਸਮੁੱਚਾ ਪ੍ਰੋਗਰਾਮ ਯਾਦਗਾਰੀ ਹੋ ਨਿੱਬੜਿਆ।

*ਮਾਸਟਰ ਜਗਦੀਸ਼,*

*ਸਕੱਤਰ, ਨਵਾਂ ਸ਼ਹਿਰ ਇਕਾਈ।*

### ਇਕਾਈ ਮੁਹਾਲੀ

ਚੰਡੀਗੜ੍ਹ ਵਿਖੇ ਸ਼ੇਖ ਫਰੀਦ ਬਲੱਡ ਡੋਨਰਜ਼ ਕੌਂਸਲ ਵੱਲੋਂ ਲਾਏ ਗਏ ਖੂਨਦਾਨ ਕੈਂਪ ਵਿੱਚ ਜਿੱਥੇ ਤਰਕਸ਼ੀਲ ਸੁਸਾਇਟੀ ਦੀ ਇਕਾਈ ਮੁਹਾਲੀ ਦੇ ਮੈਂਬਰਾਂ ਵੱਲੋਂ ਖੂਨਦਾਨ ਕੀਤਾ ਗਿਆ ਉੱਥੇ ਤਰਕਸ਼ੀਲ ਸੁਸਾਇਟੀ ਵੱਲੋਂ ਮੈਜਿਕ ਟ੍ਰਿੱਕ ਵੀ ਦਿਖਾਏ ਗਏ ਅਤੇ ਸੁਸਾਇਟੀ ਆਗੂਆਂ ਕ੍ਰਿਸ਼ਨ ਬਰਗਾੜੀ ਅਤੇ ਪ੍ਰਧਾਨ ਰਾਜਿੰਦਰ ਭਦੌੜ ਨੇ ਤਰਕਸ਼ੀਲ ਨਜ਼ਰੀਏ ਤੋਂ ਆਪਣੇ ਵਿਚਾਰ ਪੇਸ਼ ਕੀਤੇ।

*ਮਨਮੋਹਨ ਕੁਮਾਰ*

*ਪ੍ਰਧਾਨ, ਇਕਾਈ ਮੁਹਾਲੀ।*



## ਤਰਕਸ਼ੀਲ ਮੇਲਾ ਭਾਈ ਰੂਪਾ

ਭਾਈ ਰੂਪਾ ਇਕਾਈ ਵੱਲੋਂ ਤਰਕਸ਼ੀਲਤਾ ਦੇ ਪਸਾਰ ਲਈ ਭਾਈ ਰੂਪਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸਮਾਗਮ ਦੌਰਾਨ ਸਥਾਨਕ ਆਗੂ ਬੂਟਾ ਸਿੰਘ ਨੇ ਜਾਦੂ ਦੇ ਦਿਲਚਸਪ ਟ੍ਰਿਕ ਵਿਖਾ ਕੇ ਉਹਨਾ ਦੀ ਵਿਆਖਿਆ ਕੀਤੀ। ਲੋਕ ਚੇਤਨਾ ਮੰਚ, ਰਾਮਪੁਰਾ ਵੱਲੋਂ 'ਤਮਾਸ਼ਾ-ਏ-ਹਿੰਦੁਸਤਾਨ', '......ਤੇ ਦੇਵ ਪੁਰਸ਼ ਹਾਰ ਗਏ' ਤੇ 'ਇਨਕਲਾਬ-ਜ਼ਿੰਦਾਬਾਦ' ਨਾਟਕ ਖੇਡੇ ਗਏ। ਜੰਟਾ ਸਿੰਘ ਤੇ ਜਗਦੇਵ ਸਿੰਘ ਰਾਮਪੁਰਾ ਵੱਲੋਂ ਵੀ ਜਾਦੂ ਕਲਾ ਦਾ ਪ੍ਰਦਰਸ਼ਨ ਕੀਤਾ ਗਿਆ। ਸਮਾਗਮ ਦੇ ਮੁੱਖ ਬੁਲਾਰੇ ਸੁਸਾਇਟੀ ਦੇ ਸੂਬਾ ਪ੍ਰਧਾਨ ਰਾਜਿੰਦਰ ਭਦੌੜ ਨੇ ਆਪਣੇ ਭਾਵ-ਪੂਰਤ ਭਾਸ਼ਣ ਰਾਹੀਂ ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਤੋਂ ਉੱਪਰ ਉੱਠਣ ਲਈ ਪ੍ਰੇਰਿਆ ਤੇ ਜਿੰਦਗੀ 'ਚ ਤਰਕ ਅਪਨਾਉਣ ਦੀ ਅਪੀਲ ਕੀਤੀ। ਮਾਲਵਾ ਜ਼ੋਨ ਦੇ ਕਨਵੀਨਰ ਕ੍ਰਿਸ਼ਨ ਬਰਗਾੜੀ ਨੇ ਦਿਲਚਸਪ ਕੇਸਾਂ ਬਾਰੇ ਚਰਚਾ ਕੀਤੀ। ਸਥਾਨਕ ਵੈਟਰਨਰੀ ਡਾਕਟਰ ਭਾਨ ਚੰਦ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਤਰਕਸ਼ੀਲ ਪੋਸਟਰ ਪੁਸਤਕ ਪ੍ਰਦਰਸ਼ਨੀ ਲੋਕਾਂ ਲਈ ਖਿੱਚ ਦਾ ਕੇਂਦਰ ਰਹੀ।

ਇਸਤੋਂ ਇਲਾਵਾ ਇਕਾਈ ਵੱਲੋਂ ਥਰਾਜ, ਕੋਠਾ ਗੁਰੂ, ਤੇ ਗੁੰਮਟੀ ਆਦਿ ਪਿੰਡਾਂ ਵਿੱਚ ਮੈਜਿਕ ਸ਼ੋਅ ਦੇ ਪ੍ਰੋਗਰਾਮ ਦਿੱਤੇ ਗਏ

*ਬੂਟਾ ਸਿੰਘ ਪ੍ਰਧਾਨ, ਇਕਾਈ ਭਾਈ ਰੂਪਾ।*

### ਪਟਿਆਲਾ ਵਿਖੇ ਤਰਕਸ਼ੀਲ ਸੱਭਿਆਚਾਰਕ ਮੇਲਾ :-

ਪਟਿਆਲਾ ਇਕਾਈ ਵੱਲੋਂ ਵੈਲਕਸ ਪੈਲੇਸ ਤ੍ਰਿਪੜੀ (ਪਟਿਆਲਾ) ਵਿਖੇ ਨੂੰ ਤਰਕਸ਼ੀਲ ਸਮਾਗਮ ਕਰਵਾਇਆ ਗਿਆ। ਸਮਾਗਮ ਦੀ ਸ਼ੁਰੂਆਤ ਲੋਕ ਗਾਇਕ ਸ਼ਿੰਗਾਰਾ ਸਿੰਘ ਚਹਿਲ ਦੁਆਰਾ ਗਾਏ ਗਏ ਇਨਕਲਾਬੀ ਗੀਤਾਂ ਨਾਲ ਹੋਈ। ਸੁਸਾਇਟੀ ਦੇ ਸੂਬਾ ਸਕੱਤਰ ਅਸ਼ੋਕ ਨੇ ਮੈਜਿਕ ਸ਼ੋਅ ਪੇਸ਼ ਕੀਤਾ ਕਿ ਸੁਸਾਇਟੀ ਦੀ ਸਮਝ ਬਾਰੇ ਵਿਸਥਾਰ ਨਾਲ ਦੱਸਿਆ। ਆਰਟ ਸੈਂਟਰ ਸਮਰਾਲਾ ਵੱਲੋਂ, 'ਸਾੜ੍ਹਸਤੀ', '.....ਤੇ ਦੇਵ ਪੁਰਸ਼ ਹਾਰ ਗਏ', ਨਾਟਕਾਂ ਦਾ ਸਫ਼ਲ ਮੰਚਨ ਕੀਤਾ ਗਿਆ। ਕੋਰੀਓਗ੍ਰਾਫ਼ੀ 'ਮੈਂ ਔਰਤ ਹਾਂ ਜੱਗ ਦੀ ਜਨਣੀ' ਨੇ ਵੀ ਪ੍ਰਭਾਵਿਤ ਕੀਤਾ।

'ਤਰਕਸ਼ੀਲ' ਦੇ ਸੰਪਾਦਕ ਬਲਵਿੰਦਰ ਬਰਨਾਲਾ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਪ੍ਰੋਗਰਾਮ ਦੀ ਸ਼ਾਨਦਾਰ ਸਫਲਤਾ ਵਿੱਚ ਬੰਗ ਮਾਰਬਲਜ਼ ਅਤੇ ਢਿਲੋਂ ਮੈਡੀਕਲ ਹਾਲ ਪਟਿਆਲਾ ਦਾ ਭਰਪੂਰ ਯੋਗਦਾਨ ਰਿਹਾ। ਸਮੁੱਚੇ ਸਮਾਗਮ ਦਾ ਸੰਚਾਲਨ ਡਾ. ਰਾਜਿੰਦਰ ਪਾਲ ਸਿੰਘ ਬਾਖੂਬੀ ਨਿਭਾਇਆ।

*ਬਲਵੰਤ ਸਿੰਘ ਪਟਵਾਰੀ, ਪ੍ਰਧਾਨ।*

## ਇਕਾਈ ਕਪੂਰਥਲਾ

ਇਕਾਈ ਵੱਲੋਂ ਨੰਗਲ ਡੈਮ ਨੇੜਲੇ ਪਿੰਡ ਗੋਹਲਣੀ ਵਿਖੇ ਸਥਾਨਕ ਯੂਥ ਕਲੱਬ ਦੇ ਸਹਿਯੋਗ ਨਾਲ ਤਰਕਸ਼ੀਲ ਸੱਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ। ਇਲਾਕੇ ਵਿੱਚੋਂ ਹਜ਼ਾਰਾਂ ਦਰਸ਼ਕ ਜਿੰਨ੍ਹਾਂ ਵਿੱਚ ਜਿਆਦਾ ਗਿਣਤੀ ਔਰਤਾਂ ਦੀ ਸੀ, ਪ੍ਰੋਗਰਾਮ ਨੂੰ ਦੇਖਣ ਲਈ ਪਹੁੰਚੇ। ਲੋਕ ਕਲਾ ਮੰਚ, ਰੇਲ ਕੋਚ ਫੈਕਟਰੀ ਵੱਲੋਂ 'ਤੇ ਦੇਵ ਪੁਰਸ਼ ਹਾਰ ਗਏ', 'ਟੋਆ' ਤੇ 'ਤਮਾਸ਼ਾ-ਏ-ਹਿੰਦੁਸਤਾਨ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਤਰਕਸ਼ੀਲ ਆਗੂ ਤੇਜਪਾਲ ਨੇ ਜਾਦੂ ਦੇ ਦਿਲਚਸਪ ਟ੍ਰਿਕਾਂ ਰਾਹੀਂ ਜਾਦੂ ਪਿੱਛੇ ਕੰਮ ਕਰਦੀ ਹੱਥ ਦੀ ਸਫ਼ਾਈ ਨੂੰ ਸਪਸ਼ਟ ਕੀਤਾ। ਉਹਨਾਂ ਤਰਕਸ਼ੀਲ ਸੁਸਾਇਟੀ ਬਾਰੇ ਵਿਸਥਾਰਤ ਜਾਣਕਾਰੀ ਦਿੱਤੀ। ਗੜ੍ਹਸ਼ੰਕਰ ਇਕਾਈ ਦੇ ਮੈਂਬਰ ਡਾ. ਤ੍ਰਿਲੋਚਨ ਸਿੰਘ ਨੇ 'ਲੜਕਾ ਜਾਂ ਲੜਕੀ ਪੈਦਾ ਹੋਣ ਲਈ ਔਰਤ ਜਿੰਮੇਵਾਰ ਨਹੀਂ' ਵਿਸ਼ੇ ਤੇ ਭਾਵਪੂਰਤ ਜਾਣਕਾਰੀ ਦਿੱਤੀ। ਲੋਕ ਕਲਾ ਮੰਚ ਦੇ ਕਲਾਕਾਰਾਂ ਲਾਭ ਸਿੰਘ, ਹਾਕਮ ਸਿੰਘ ਤੇ ਅਨੂ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਪ੍ਰੋਗਰਾਮ ਦੇ ਅੰਤ 'ਚ ਤਰਕਸ਼ੀਲਾਂ ਨੇ ਮਘਦੇ ਕੋਲਿਆਂ ਉੱਪਰ ਚੱਲ ਕੇ ਦਿਖਾਇਆ। ਤਰਕਸ਼ੀਲ ਮੈਂਬਰ ਅਮਰ ਜੋਤੀ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸਕੂਟਰ ਚਲਾਇਆ। ਇਸ ਇਲਾਕੇ 'ਚ ਪਹਿਲੀ ਵਾਰ ਹੋਇਆ ਇਹ ਪ੍ਰੋਗਰਾਮ ਇਤਨਾ ਪ੍ਰਭਾਵਸ਼ਾਲੀ ਰਿਹਾ ਕਿ ਲੋਕਾਂ ਨੇ ਇਹ ਮੰਗ ਵਾਰ-ਵਾਰ ਦੁਹਰਾਈ ਕਿ ਇੱਥੇ ਅਜਿਹੇ ਪ੍ਰੋਗਰਾਮ ਹੋਰ ਕਰਨ ਦੀ ਲੋੜ ਹੈ। ਤਰਕਸ਼ੀਲ ਪੁਸਤਕਾਂ ਦੀ ਸਟਾਲ ਉੱਪਰ ਇੱਕ ਵੀ ਪੁਸਤਕ ਬਾਕੀ ਨਹੀ ਬਚੀ। ਲੋਕ ਹੋਰ ਕਿਤਾਬਾਂ ਦੀ ਮੰਗ ਕਰ ਰਹੇ ਸਨ। ਲੋਕਾਂ 'ਚ ਵਿਗਿਆਨਕ ਸੋਚ ਦਾ ਪਸਾਰ ਕਰਨ ਲਈ ਇਹ ਪ੍ਰੋਗਰਾਮ ਬੇ ਹੱਦ ਸਫ਼ਲ ਰਿਹਾ।

*ਤੇਜਪਾਲ ਸਿੰਘ, ਕਪੂਰਥਲਾ।*

### ਇਕਾਈ ਜਲੰਧਰ ਸ਼ਹਿਰੀ

ਜਲੰਧਰ ਇਕਾਈ ਵਲੋਂ ਕ੍ਰਿਸ਼ੀ ਵਿਗਿਆਨ ਕੇਂਦਰ ਜਲੰਧਰ ਵਿਖੇ ਬੀਬੀਆਂ ਦੇ ਰਾਜ ਪੱਧਰੀ ਕਿਸਾਨ ਮੇਲੇ ਤੇ ਪੋਸਟਰ/ਪੁਸਤਕ ਪ੍ਰਦਰਸ਼ਨੀ ਲਗਾਈ ਗਈ ਅਤੇ ਵਹਿਮਾਂ ਭਰਮਾਂ ਖਿਲਾਫ ਜਾਣਕਾਰੀ ਦਿੱਤੀ। ਇਕਾਈ ਵਲੋਂ ਅਖੌਤੀ ਬਾਬਿਆਂ,ਸਾਧਾਂ, ਸੰਤਾਂ, ਜੋਤਸ਼ੀਆਂ ਨੂੰ ਚੈਲਿੰਜ ਕਰਦਾ ਪੋਸਟਰ ਵੱਡੀ ਗਿਣਤੀ 'ਚ ਗਾਂਧੀ ਕੈਂਪ, ਭਾਰਗੋ ਕੈਂਪ ਕਬੀਰ ਨਗਰ, ਗੋਪਾਲ ਨਗਰ, ਰਵੀਦਾਸ ਨਗਰ, ਲੰਬਾ ਪਿੰਡ, ਪ੍ਰੀਤ ਨਗਰ, ਕਚਹਿਰੀ, ਤਹਿਸੀਲ, ਬੱਸ ਸਟੈਂਡ ਆਦਿ ਥਾਵਾਂ ਤੇ ਲਗਾਇਆ ਗਿਆ।

*ਰਾਕੇਸ਼ ਜਲੰਧਰੀ*

## ਲਾਈਫ਼ ਮੈਂਬਰਸ਼ਿਪ

206. ਸ੍ਰੀ ਅਜਮੇਰ ਸਿੰਘ ਸਿੱਧੂ c/o ਜੰਡੋ ਹੇਅਰ ਡਰੈਸਰਜ਼, ਚੰਡੀਗੜ ਰੋਡ, ਨਵਾਂ ਸ਼ਹਿਰ।
207. ਸ੍ਰੀ ਇੰਦਰਜੀਤ ਸਿੰਘ s/o ਸ੍ਰੀ ਦਾਨ ਸਿੰਘ 1812, ਜੰਤਾ ਨਗਰ, ਜੈਮਲ ਰੋਡ, ਲੁਧਿਆਣਾ।
208. ਸ੍ਰੀ ਦਲਜੀਤ ਸਿੰਘ s/o ਸ. ਜੋਗਿੰਦਰ ਸਿੰਘ 'ਚੇਲਾ', ਪਿੰਡ – ਸੰਤੋਖਪੁਰਾ, ਡਾਕ ਸ੍ਰੀ ਹਰਗੋਬਿੰਦਪੁਰ, ਤਹਿ–ਬਟਾਲਾ
209. ਸ੍ਰੀ ਵਿਸ਼ਵ ਕਾਂਤ, ਸਾਇੰਸ ਮਾਸਟਰ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਛਾਜਲੀ, ਜਿਲ੍ਹਾ ਸੰਗਰੂਰ।
210. ਸ੍ਰੀ ਅਨਿਲ ਕੁਮਾਰ,ਸਾਇੰਸ ਮਾਸਟਰ 198 - ਕੈਲਾਸ਼ ਪਰਬਤ, ਸੁਨਾਮ, ਜਿਲ੍ਹਾ – ਸੰਗਰੂਰ।
211. ਸ੍ਰੀ ਲਲਿਤ ਮੋਹਨ H. No. 23/E ਨੰਗਲ ਟਾਊਨਸ਼ਿਪ, ਜਿਲ੍ਹਾ – ਰੋਪੜ – 140124
212. ਸ੍ਰੀ ਮਲਕੀਤ ਸਿੰਘ s/o ਮਾ. ਗੁਰਚਰਨ ਸਿੰਘ, ਪੱਤੀ ਵੀਰਾ, ਨਥਾਣਾ, ਜਿਲ੍ਹਾ – ਬਠਿੰਡਾ।
213. ਸ੍ਰੀ ਵਿਜੇ ਕੁਮਾਰ ਗਰਗ 356, ਗੀਤਾ ਕਾਲੋਨੀ, ਨੇੜੇ ਆਨੰਦ ਭਵਨ, ਮੋਗਾ (ਫਰੀਦਕੋਟ)।
214. ਸ੍ਰੀ ਰਵਿੰਦਰ ਸਿੰਘ ਕਿਸ਼ਤੀਆਂ ਵਾਲਾ, ਨਜ਼ਦੀਕ ਵਿਸ਼ਵਕਰਮਾ ਮੰਦਰ, ਪੁਲ ਬਜ਼ਾਰ, ਰੋਪੜ।
215. ਸ੍ਰੀ ਕੁਲਦੀਪ ਸਿੰਘ, ਪਬਲਿਕ ਕਾਲੋਨੀ, D.A.V. ਪਬਲਿਕ ਸੀਨੀਅਰ ਸੈਕੰਡਰੀ ਸਕੂਲ, . ਰੈਲੋਂ ਰੋਡ ਦੇ ਪਿੱਛੇ ਰੋਪੜ
216. ਡਾ. ਬਿੱਟੂ V.P.O. ਮੀਆਂ ਪੁਰ, ਜਿਲ੍ਹਾ–ਰੋਪੜ।
217. **M. Jagdish Kumar**,s/o Sh. Karam Chand,V.P.O. Raipur Dabba,P.O. & Teh.- Nawan Shahar - 144511
218. **Amardeep Singh**, V.P.O. - Khamano, Distt. Fatehgarh Sahib, Pin - 140801
219. ਡਾ. ਬਲਵੰਤ ਸਿੰਘ ਸਿੱਧੂ, ਅਸਿਸਟੈਂਟ ਪ੍ਰੋਫੈਸਰ ਸਾਇਕੈਟਰੀ, 3-E, ਮੈਡੀਕਲ ਕੈਂਪਸ, ਪਟਿਆਲਾ–147001
220. ਸ੍ਰੀ ਵਿਜੇ ਕੁਮਾਰ V.P.O. ਅਰਾਈਆਂ ਵਾਲਾ, ਜਿਲ੍ਹਾ – ਫਰੀਦਕੋਟ।
221. ਸ੍ਰੀ ਰਾਜਿੰਦਰ ਜੰਡਿਆਲੀ Vill. ਜੰਡਿਆਲੀ P.O. ਕੋਹਾੜਾ, Distt. ਲੁਧਿਆਣਾ - 141112
222. ਸ੍ਰੀ ਪ੍ਰਦੁਮਨ ਸ਼ਰਮਾ c/o Goodwill P.V.C. Conduit Pipes, Opp. Luxmi Cold Storage Sangrur Road Duri - 148024
223. ਸ. ਪਵਿੱਤਰ ਸਿੰਘ ਗਿੱਲ, ਪਿੰਡ – ਰਤਨਹੇੜੀ, ਡਾਕ – ਖੰਨਾ (ਲੁਧਿਆਣਾ)
224. ਠੇਕੇਦਾਰ ਅਸ਼ੋਕ ਕੁਮਾਰ, ਕੋਠੀ ਨੰ: 387, ਗਿਆਨੀ ਜੈਲ ਸਿੰਘ ਨਗਰ, ਰੋਪੜ।
225. ਸ੍ਰੀ ਸੋਮਨਾਥ ਤਰਕਸ਼ੀਲ, ਰੇਡੀਉ ਟੀ. ਵੀ. ਮਕੈਨਿਕ, ਪਿੰਡ ਤੇ ਡਾਕਖਾਨਾ : ਚੁੱਘੇਕਲਾਂ, ਜਿਲ੍ਹਾ :– ਬਠਿੰਡਾ।
226. ਸ੍ਰੀ ਸੁਰਿੰਦਰ ਕੁਮਾਰ, ਮਕਾਨ ਨੰਬਰ 6380, ਪੁਰਾਣਾ ਥਾਣਾ ਰੋਡ, ਬਠਿੰਡਾ – 151001
227. ਸ੍ਰੀ ਸੁਖਚਰਨ ਸਿੰਘ ਬਰਾੜ,ਜੇ.ਈ. ਨਹਿਰੀ ਵਿਭਾਗ ਔਲਖ ਨਿਵਾਸ ਨੰਬਰ 2 ਬੈਕ ਸਾਈਡ ਨਵਾਂ ਬੱਸ ਅੱਡਾ, ਬਠਿੰਡਾ।
228. ਸ੍ਰੀ ਅਸ਼ਵਨੀ ਕੁਮਾਰ ਬਾਂਸਲ, ਸਾਹਮਣੇ ਵਡੇਰਾ ਹਾਊਸ, ਗਲੀ ਨੰ. 3 ਮੁਹੱਲਾ ਗੋਪਾਲ ਨਗਰ, ਬਠਿੰਡਾ।
229. ਸ੍ਰੀ ਵਿਜੇ ਕੁਮਾਰ, ਮਕਾਨ ਨੰਬਰ – 27464 (ਨੇੜੇ ਬਾਲਾ ਜੀ ਦਾ ਮੰਦਰ) ਮੇਨ ਰੋਡ, ਲਾਲ ਸਿੰਘ ਬਸਤੀ,ਬਠਿੰਡਾ।
230. ਸ੍ਰੀ ਵਿਜੇ ਕੁਮਾਰ ਗਰਗ, ਰਾਕੇਸ਼ ਡੇਅਰੀ, ਗਲੀ ਨੰ. 8, ਜਨਤਾ ਨਗਰ, ਬਠਿੰਡਾ।
231. ਸ੍ਰੀ ਮੁਰਾਰੀ ਲਾਲ ਗੋਇਲ, ਪਿੰਡ ਨੰਗਲਾ, ਡਾਕ : ਜੋੜਕੀਆਂ, ਵਾਇਆ : ਮਾਨਸਾ, ਜਿਲ੍ਹਾ – ਬਠਿੰਡਾ।
232. **Miss Tasmeen Kaur** c/o Smt. Parmjit Kaur V.P.O. Agondh, Teh. Guhla Distt. Kaithal (Haryana)
233. ਸ੍ਰੀ ਮੱਖਣ ਸਿੰਘ s/o ਸ੍ਰੀ ਕਾਕਾ ਸਿੰਘ ਸਿੱਖ, ਪਿੰਡ ਤੇ ਡਾਕ ਵਿਰਕ ਕਲਾਂ, ਜਿਲ੍ਹਾ – ਬਠਿੰਡਾ।
234. ਸ੍ਰੀ ਸੁਖਵਿੰਦਰ ਸਿੰਘ ਸੁੱਖੀ, ਪਿੰਡ–ਚਕੇਰੀਆਂ, ਡਾਕ ਕੋਟ ਲੱਲੂ, ਜਿਲ੍ਹਾ ਮਾਨਸਾ।
235. ਸ੍ਰੀ ਮਾਲਵਿੰਦਰ ਸਿੰਘ s/o ਸ੍ਰੀ ਤਰਸੇਮ ਚੰਦ, c/o ਹੰਸਰਾਜ ਐਂਡ ਕੰਪਨੀ, ਮੇਨ ਬਾਜ਼ਾਰ, ਲਹਿਰਾਗਾਗਾ।
236. ਸ੍ਰੀ ਨਵਕਿਰਨ ਪ੍ਰੀਤ s/o ਸ੍ਰੀ ਜਗਜੀਤ ਬੁਟਾਲ, ਪਿੰਡ ਤੇ ਡਾਕ ਬੁਟਾਲ, ਵਾਇਆ ਲਹਿਰਾਗਾਗਾ (ਸੰਗਰੂਰ)



# ਪਾਠਕਾਂ ਦੇ ਖਤਾਂ ਦੇ ਰੂ–ਬ–ਰੂ

*ਬਲਵਿੰਦਰ ਬਰਨਾਲਾ*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਪਸਾਰੇ ਅਤੇ ਪ੍ਰਭਾਵਾਂ ਦਾ ਮੁਲਅੰਕਣ ਪਾਠਕਾਂ ਦੇ ਲਗਾਤਾਰ ਆਉਦੇ ਵੱਖ ਵੱਖ ਤਰਾਂ ਦੇ ਖਤਾਂ ਤੋਂ ਸਹਿਜੇ ਹੀ ਕੀਤਾ ਜਾ ਸਕਦਾ ਹੈ। ਜਿਥੇ ਰਸਾਲੇ 'ਤਰਕਸ਼ੀਲ' ਦੇ ਪਾਠਕਾਂ ਦੀ ਗਿਣਤੀ ਵਿੱਚ ਵੱਡੀ ਪੱਧਰ ਤੇ ਵਾਧਾ ਹੋ ਰਿਹਾ ਹੈ। ਉਥੇ ਦੇਸ਼ੋਂ ਬਦੇਸ਼ੋਂ ਪਾਠਕਾਂ ਦੇ ਭਰਵੇਂ ਖਤ ਸਾਡੇ ਉਤਸ਼ਾਹ ਨੂੰ ਹੋਰ ਤਿੱਖਾ ਕਰ ਰਹੇ ਹਨ। ਪਾਠਕਾਂ ਨਾਲ ਰੂ–ਬ–ਰੂ ਅਸੀਂ ਇਸ ਆਰਟੀਕਲ ਵਿੱਚ ਉਹਨਾਂ ਨਾਲ ਬਹੁਤ ਕੁਝ ਸਾਂਝਾ ਕਰਨਾ ਚਾਹੁੰਦੇ ਹਾਂ। ਇਸ ਹਥਲੇ ਰਸਾਲੇ ਦੇ ਤੁਹਾਡੇ ਹੱਥਾਂ ਤੱਕ ਪੁੱਜਣ ਸਮੇਂ ਸਾਲ 95, ਭੂਤਕਾਲ ਦੀ ਡਾਇਰੀ ਵਿੱਚ ਜਾ ਦਰਜ ਹੋਵੇਗਾ ਅਤੇ 96 ਤੁਹਾਡੇ ਬੂਹੇ ਉਪਰ ਦਸਤਕ ਦੇ ਚੁੱਕਿਆ ਹੋਵੇਗਾ।

ਪਾਠਕ ਵੀਰੋ, ਸਭ ਤੋਂ ਪਹਿਲਾਂ ਤਾਂ ਅਦਾਰਾ ਤਰਕਸ਼ੀਲ ਵਲੋਂ ਸਾਲ 96 ਲਈ ਸ਼ੁਭ–ਇਛਾਵਾਂ ਕਬੂਲਣੀਆਂ। ਸਾਡੀਆਂ ਇਛਾਵਾਂ ਹਨ ਕਿ ਇਹ ਵਰ੍ਹਾ ਗਿਆਨ–ਵਿਗਿਆਨ ਦੀਆਂ ਸੁਨਹਿਰੀ ਕਿਰਨਾਂ ਤੁਹਾਡੇ ਹਰ ਘਰ ਵਿੱਚ ਭਰਵੇਂ ਰੂਪ ਵਿੱਚ ਲੈਕੇ ਪੁੱਜੇ। ਤੁਹਾਡੇ ਦਿਮਾਗ ਗਿਆਨ–ਵਿਗਿਆਨ ਦੇ ਚਿਰਾਗਾਂ ਨਾਲ ਰੋਸ਼ਨ ਹੋ ਉਠਣ ਤਾਂ ਕਿ ਤੁਹਾਨੂੰ ਜਿੰਦਗੀ ਦੇ ਛੁਪੇ ਭੇਦਾਂ ਨੂੰ ਫਰੋਲਣ ਦਾ ਪੂਰਾ ਵੱਲ ਆ ਜਾਵੇ ਤੁਹਾਡੀ ਅਤੇ ਤੁਹਾਡੇ ਸੰਗੀਆਂ ਦੀ ਜਿੰਦਗੀ ਵਿਚੋਂ ਹਨੇਰਾ ਅਲੋਪ ਹੋ ਜਾਵੇ ਅਤੇ ਤੁਸੀ ਜੀਵਨ ਜਾਂਚ ਦੇ ਅਸਲੀ ਨਿਯਮਾਂ ਨੂੰ ਅਪਣਾਕੇ ਇਸ ਸਮਾਜ ਅੰਦਰ ਸਾਬਤ ਕਦਮੀ ਤੁਰਦਿਆਂ ਸਮਾਜ ਨੂੰ ਨਵਾਂ ਨਰੋਆ ਅਤੇ ਨਰੋਈਆਂ ਕਦਰਾਂ ਕੀਮਤਾਂ ਵਾਲਾ ਬਣਾਉਣ ਲਈ ਆਪਣਾ ਬਣਦਾ ਯੋਗਦਾਨ ਪਾ ਸਕੋ ।

ਹੁਣ ਅਸੀਂ ਤੁਹਾਡੇ ਨਾਲ ਜੋ ਗੱਲਾਂ ਕਰਨੀਆਂ ਚਾਹੁੰਦੇ ਹਾਂ ਅਸੀ ਉਧਰ ਨੂੰ ਮੋੜ ਖਾਂਦੇ ਹਾਂ। ਜਿਸ ਤਰ੍ਹਾਂ ਕਿ ਉਪਰ ਵਰਨਣ ਕੀਤਾ ਗਿਆ ਹੈ ਕਿ ਤੁਹਾਡੇ ਖਤ ਸਾਡੇ ਪਾਸ ਅਨੇਕਾਂ ਵੰਨਗੀਆਂ ਵਾਲੇ ਅਤੇ ਬਹੁਤ ਹੀ ਉਤਸ਼ਾਹ ਭਰੇ ਆਉਂਦੇ ਰਹੇ ਹਨ। ਬਦੇਸ਼ੀ ਵੀਰ ਵੀ ਕਿਸੇ ਤਰਾਂ ਪਿੱਛੇ ਨਹੀ ਰਹੇ। ਇਸ ਵਰ੍ਹੇ ਦੇ ਆਖਰੀ ਮਹੀਨੇ (ਦਸੰਬਰ 95) ਸਾਡੇ ਪਾਸ ਪਾਠਕਾਂ ਦੇ 250 ਤੋਂ ਉਪਰ ਖਤ ਪੁਜੇ ਹਨ। ਕਈ ਖਤ ਤਾਂ ਇਤਨੇ ਭਰਵੇਂ ਅਤੇ ਲੰਬੇ ਹਨ ਕਿ ਇਹ ਪੜ੍ਹਨ ਲਈ 5-7 ਮਿੰਟਾਂ ਦੀ ਮੰਗ ਕਰਦੇ ਹਨ। ਸਭ ਤੋਂ ਹੋਰ ਵੀ ਉਤਸ਼ਾਹ ਵਾਲੀ ਗੱਲ ਇਹਨਾਂ ਖਤਾਂ ਵਿਚ ਇਹ ਹੈ ਕਿ ਇਹਨਾਂ ਵਿੱਚ ਸਾਡੀਆਂ ਭੈਣਾਂ ਵਲੋਂ ਵੀ ਕਾਫੀ ਉਤਸ਼ਾਹ ਦਿਖਾਇਆ ਗਿਆ ਹੈ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਾ ਲਵੋ ਕਿ 'ਸੰਪਾਦਕ ਦੀ ਡਾਕ' ਵਿਚਲੇ ਸੰਖੇਪ ਕਾਲਮ ਵਿੱਚ ਕੀ ਸਾਰੇ ਪਾਠਕਾਂ ਲਈ ਥਾਂ ਸੰਭਵ ਹੈ। ਭਾਵੇਂ ਅਜਿਹਾ ਸੰਭਵ ਨਹੀ ਪਰ ਹਰ ਪਾਠਕ ਦੇ ਖਤ ਨੂੰ ਪੂਰੀ ਤਰ੍ਹਾਂ ਪੜ੍ਹਿਆ ਜਾਂਦਾ ਹੈ। ਇੱਕੋ ਜਿਹੇ ਸੁਝਾਵਾਂ ਵਾਲੇ ਖਤਾਂ ਵਿੱਚੋਂ ਕਿਸੇ ਇੱਕ ਨੂੰ 'ਸੰਪਾਦਕ ਦੀ ਡਾਕ' ਵਿੱਚ ਸ਼ਾਮਿਲ ਕਰਕੇ ਅਸੀਂ ਦਰਸਾਉਣਾ ਚਾਹੁੰਦੇ ਹੁੰਦੇ ਹਾਂ ਕਿ ਤੁਹਾਡਾ ਵਿਚਾਰ ਸਾਡੇ ਤੱਕ ਪੁੱਜ ਗਿਆ ਹੈ। ਸਾਡੀ ਹਰ ਸੰਭਵ ਕੋਸ਼ਿਸ਼ ਹੁੰਦੀ ਹੈ ਕਿ ਜਿੰਨੇ ਕੁ ਅਸੀ ਸਮੱਰਥ ਹਾਂ ਉਸ ਪਾਠਕ ਦੇ ਵਿਚਾਰ ਤੇ ਗੌਰ ਕੀਤਾ ਜਾਵੇ। ਇਸਦੀਆਂ ਕੁਝ ਉਦਾਹਰਣਾਂ ਇਸ ਤਰ੍ਹਾਂ ਹਨ–

ਰਸਾਲਾ 'ਤਰਕਸ਼ੀਲ' ਪਹਿਲਾਂ ਇਕੋ ਕਾਲਮ ਵਿਚ ਛਪਦਾ ਸੀ ਭਾਵ ਇਸਦੀ ਅੰਦਰਲੀ ਛਪਾਈ ਦੇ ਦੋ ਖਾਨੇ ਨਹੀਂ ਸਨ ਹੁੰਦੇ ਕਿਉਂ ਕਿ ਅਜਿਹਾ ਕਰਨ ਲਈ 'ਕੰਪੋਜ਼ਰ 'ਨੂੰ ਕੁਝ ਸੌਖ ਹੁੰਦੀ ਸੀ। ਇੰਗਲੈਂਡ ਤੋਂ ਛਪਦੇ ਕੁਝ ਪੰਜਾਬੀ ਰਸਾਲਿਆਂ ਦੇ ਸੰਪਾਦਕਾਂ ਦੀ ਮੰਗ ਉੱਪਰ (ਜੋ ਇਸਦੇ ਪਾਠਕ ਵੀ ਸਨ) ਇਸਨੂੰ ਦੋ ਕਾਲਮਾਂ ਵਿੱਚ ਕਰ ਦਿੱਤਾ ਗਿਆ। ਇਸਤੋਂ ਬਾਅਦ ਟਾਈਟਲ ਸਬੰਧੀ ਲਗਾਤਾਰ ਖਤ ਆਉਂਦੇ ਰਹੇ ਕਿ ਇਸਨੂੰ ਹਰ ਵਾਰ ਬਦਲ ਕੇ ਦਿਆ ਕਰੋ। ਸੋ ਪਾਠਕਾਂ ਦੀ ਇਸ ਮੰਗ ਨੂੰ ਕਬੂਲਦਿਆਂ ਅਸੀ ਇਸਦਾ ਟਾਈਟਲ ਹਰ ਬਾਰ ਬਦਲਕੇ ਦੇਣ ਲੱਗੇ ਭਾਵੇਂ ਇਸ ਨਾਲ ਸਾਡੇ ਖਰਚੇ ਕੁਝ ਵਧੇ। ਪਹਿਲਾਂ ਟਾਈਟਲ ਲਈ ਅਸੀਂ ਸਧਾਰਨ ਪੇਪਰ ਦੀ ਵਰਤੋ ਕਰਦੇ ਸਾਂ, ਕਿਉਕਿ ਸਾਡੇ ਆਮਦਨ ਸਬੰਧੀ ਸਾਧਨ ਬਹੁਤ ਸੀਮਤ ਸਨ। ਦੂਸਰਾ ਪੇਪਰ ਵਿੱਚ ਇਸ਼ਤਹਾਰਬਾਜ਼ੀ ਤਰਕਸ਼ੀਲਤਾ ਦੇ ਅਨੁਕੂਲ ਨਹੀਂ ਸੀ ਕਿਉਕਿ ਅਸੀਂ ਸਮਝਦੇ ਹਾਂ ਕਿ ਇਸ਼ਤਿਹਾਰਬਾਜ਼ੀ ਵਿੱਚ ਵਪਾਰੀ ਆਪਣੀ ਵਸਤੂ ਬਾਰੇ ਅਸਲੀਅਤ ਤੋਂ ਪਰੇ ਹਟਕੇ ਕੁਝ ਵਾਧੂ ਪਰਚਾਰ ਕਰਦੇ ਹਨ ਜਿਸ ਨਾਲ ਗਾਹਕ ਫਸਾਏ ਜਾ ਸਕਣ। ਪਰੰਤੂ ਜਿਉਂ ਹੀ ਸਾਡਾ ਹੱਥ ਸੂਤ ਹੋਇਆ ਅਸੀਂ ਟਾਈਟਲ ਪੇਪਰ ਵੀ ਖਿਚ ਭਰਪੂਰ ਲਾਉਣ ਲੱਗੇ।

ਇਤਨਾ ਹੀ ਨਹੀਂ ਅਸੀਂ ਨਵੇਂ ਨਵੇਂ ਕਾਲਮ ਚਲਾਕੇ ਇਸ ਨੂੰ ਹੋਰ ਵਧੀਆ ਬਣਾਉਣ ਦੇ ਲਗਾਤਾਰ ਯਤਨ ਕਰਦੇ ਆਏ ਹਾਂ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ :) ਲੋਕ ਪੱਖੀ ਜਥੇਬੰਦੀ ਹੈ, ਜਦ ਵੀ ਰਸਾਲੇ ਦੀ ਕੀਮਤ ਵਧ ਰਹੀਆਂ ਕਾਗਜ਼ ਅਤੇ ਛਪਾਈ ਦੀਆਂ ਕੀਮਤਾਂ ਦੇ ਅਨੁਕੂਲ ਕੀਤੀ ਜਾਂਦੀ ਹੈ ਤਾਂ ਇਸਤੇ ਭਰਵੀਂ ਬਹਿਸ ਹੁੰਦੀ ਹੈ। ਇਥੋਂ ਤੱਕ ਸੂਬਾ ਕਮੇਟੀ ਅਤੇ ਜਨਰਲ ਇਜਲਾਸ

ਵਿੱਚ ਵੀ ਇਸ ਕੀਮਤ ਤੇ ਭਰਵੀਂ ਬਹਿਸ ਕੀਤੀ ਜਾਂਦੀ ਹੈ। ਪਾਠਕਾਂ ਲਈ ਇਹ ਕਿੰਨ੍ਹੀ ਖੁਸ਼ੀ ਵਾਲੀ ਗੱਲ ਹੈ ਕਿ ਸੂਬਾ ਕਾਰਜਕਾਰੀ ਕਮੇਟੀ ਵਲੋਂ ਪੇਪਰ ਦੀ ਕੀਮਤ ਜਨਵਰੀ ਤੋਂ ਅੱਠ ਰੁਪਏ ਕਰਨ ਦਾ ਮਤਾ ਪਾਸ ਕੀਤਾ ਸੀ ਪਰੰਤੂ ਇਸਨੂੰ ਸੂਬਾ ਕਮੇਟੀ (ਜਿਹੜੀ ਯੂਨਿਟ ਪ੍ਰਧਾਨਾਂ ਤੇ ਅਧਾਰਤ ਹੈ) ਵਲੋਂ ਰੱਦ ਕਰਕੇ ਇਸਦੀ ਕੀਮਤ ਕੇਵਲ ਇੱਕ ਰੁਪਿਆ ਵਧਾਉਣ ਦੀ ਹੀ ਇਜ਼ਾਜਤ ਦਿੱਤੀ ਹੈ। ਪਰੰਤੂ ਪਾਠਕਾਂ ਵਲੋਂ ਇੱਕ ਦੋ ਖਤ ਇਸ ਸਬੰਧੀ ਸਗੋਂ ਇਹੋ ਆਏ ਹਨ ਕਿ ਪੈਸੇ ਵਧਾਕੇ ਤੁਸੀਂ ਜੋ ਕੀਮਤ ਰੱਖੀ ਹੈ ਬਹੁਤ ਵਾਜਬ ਹੈ ਅਤੇ ਤੁਸੀਂ ਪਾਠਕਾਂ ਨੂੰ ਕੇਵਲ ਮੈਟਰ ਹੀ ਭੇਜਦੇ ਹੋ ਇਸ਼ਤਿਹਾਰਬਾਜ਼ੀ ਨਹੀਂ। ਉਹਨਾਂ ਲਿਖਿਆ ਕਿ ਸਾਨੂੰ ਤੁਹਾਡੇ ਤੇ ਪੂਰਨ ਭਰੋਸਾ ਹੈ।

ਇੰਗਲੈਂਡ ਤੋਂ ਸਾਥੀ ਖਰਲਵੀਰ ਅਤੇ ਸਾਥੀ ਸਹੋਤਾ ਅਤੇ ਉਹਨਾਂ ਦੇ ਮਿੱਤਰਾਂ ਵਲੋਂ ਕੇਵਲ ਖਤਾਂ ਰਾਂਹੀ ਹੀ ਸੰਪਰਕ ਨਹੀਂ ਰੱਖਿਆ ਜਾਂਦਾ ਸਗੋਂ ਸਮੇਂ ਸਮੇਂ ਤੇ ਫੋਨਾਂ ਰਾਹੀਂ ਵੀ ਗੱਲਬਾਤ ਅਤੇ ਸੁਝਾਅ ਆਉਂਦੇ ਰਹੇ ਹਨ। ਉਹਨਾਂ ਵਲੋਂ ਇਸ ਰਸਾਲੇ ਨੂੰ ਪੱਕੇ ਪੈਰੀਂ ਕਰਨ ਲਈ ਭਰਵੀਂ ਆਰਥਿਕ ਮਦਦ ਵੀ ਹਰ ਸਾਲ ਭੇਜੀ ਜਾਂਦੀ ਹੈ ਉਹਨਾਂ ਦੇ ਖਤਾਂ ਅੰਦਰ ਸਾਨੂੰ ਲਿਖਿਆ ਗਿਆ ਕਿ ਕੀਮਤ ਦੇ ਪੱਖ ਤੇ. ਤੁਸੀਂ ਤਰਕਸ਼ੀਲ ਹੋ ਕੇ ਵੀ ਕਿਉਂ ਅਨਿਆਏ ਕਰਦੇ ਹੋ ਭਾਵ ਪੰਜ ਪੋਂਡ ਸਾਡੇ ਕੋਲੋਂ ਸਾਲ ਦੇ ਉਗਰਾਹੁੰਦੇ ਹੋ ?ਅਸੀ ਰੁਟੀਨ ਵਿੱਚ ਜੋ ਦੂਸਰੇ ਸਾਰੇ ਰਸਾਲੇ ਬਦੇਸ਼ੀ ਕੀਮਤ ਲਿਖਦੇ ਸਨ ਉਵੇਂ ਲਿਖ ਦਿੰਦੇ ਸੀ। ਪਰ ਸਾਨੂੰ ਸਾਥੀ ਖਰਲਵੀਰ ਦੇ ਸਾਥੀਆਂ ਦੇ ਇਸ ਗੱਲ ਨਾਲ ਪੂਰਨ ਸਹਿਮਤ ਹੋਣਾ ਪਿਆ ਅਤੇ ਉਹਨਾਂ ਲਈ ਬਦੇਸ਼ੀ ਕੀਮਤ ਘਟਾਕੇ ਤਿੰਨ ਪੌਂਡ ਰੱਖੀ ਗਈ।

ਕਨੇਡਾ ਤੋਂ 'ਵਤਨ 'ਦੇ ਪ੍ਰਬੰਧਕ ਸਾਥੀ ਅਮਨਪਾਲ ਸਾਰਾ ਤੇ ਉਹਨਾਂ ਦੇ ਸਾਥੀ ਵੀ 'ਤਰਕਸ਼ੀਲ ' ਦੇ ਪਾਠਕ ਹਨ। ਸਰੀ, ਵੈਨਕੂਵਰ ਤੋਂ ਸ੍ਰੀ ਗੁਰਸ਼ਰਨ ਗਿੱਲ ਅਤੇ ਉਹਨਾਂ ਦੇ ਸਾਥੀ ਇਸਦੇ ਪਾਠਕ ਹਨ ਟੋਰਾਂਟੋ ਤੋਂ ਚਰਨਜੀਤ ਬੁਟਰ ਆਦਿ ਸਭ ਇਸਦੇ ਪਾਠਕ ਹਨ। ਹੁਣੇਹੁਣੇ ਆਏ ਖਤ ਵਿੱਚ ਸਾਥੀ ਅਮਨਪਾਲ ਸਾਰਾ ਲਿਖਦੇ ਹਨ "ਅਦਾਰਾ 'ਤਰਕਸ਼ੀਲ' ਇੱਕ ਅਜਿਹੀ ਭੂਮਿਕਾ ਨਿਭਾ ਰਿਹਾ ਹੈ ਜਿਸਦਾ ਜਿਕਰ ਮਨੁੱਖੀ ਇਤਿਹਾਸ ਵਿਚ ਕਦੀ ਅਣਗੌਲਿਆ ਨਹੀ ਜਾਵੇਗਾ। ਮਨੁੱਖੀ ਇਤਿਹਾਸ ਇਸ ਕਰਕੇ ਕਹਿ ਰਿਹਾ ਹਾਂ ਕਿਉਂ ਕਿ ਭਾਰਤ ਦੀ ਸਭਿਅਤਾ ਪ੍ਰਾਚੀਨ ਹੈ, ਜਿਥੇ ਅੱਜ ਪੱਛਮੀ ਸਮਾਜ ਅੰਦਰ ਜੋਤਿਸ਼ ਦੀ ਗੱਲ ਹੁੰਦੀ ਹੈ, ਦੇਵੀ ਦੇਵਤਿਆਂ ਦੀ ਗੱਲ ਹੁੰਦੀ ਹੈ ਉਥੇ ਕਦੇ ਇਹਨਾਂ ਗੱਲਾਂ ਦੇ ਖਿਲਾਫ ਕੰਮ ਕਰ ਰਹੀਆਂ ਤਾਕਤਾਂ ਦੀ ਵੀ ਚਰਚਾ ਹਵੇਗੀ। ਅਜਿਹਾ ਮੇਰਾ ਯਕੀਨ ਹੈ।"

ਸਮੁੱਚੇ ਮੈਟਰ ਸਬੰਧੀ ਪਾਠਕਾਂ ਨੇ ਬਹੁਤ ਵੱਡੀ ਗਿਣਤੀ ਵਿੱਚ ਪ੍ਰਸੰਸਾ ਭਰੇ ਖਤ ਲਿਖੇ ਹਨ ਜਿਵੇਂ ਭੈਣ ਰਾਜਵੀਰ ਜਲੰਧਰ ਅਤੇ ਪਰਮਜੀਤ, ਪਿੰਡ ਔਲਖ (ਮਲੋਟ) ਤੋਂ ਲਿਖਦੇ ਹਨ ਕਿ ਰਸਾਲੇ ਨੇ ਸਾਡਾ ਜੀਵਨ ਢੰਗ ਹੀ ਬਦਲ ਦਿੱਤਾ ਹੈ।

ਸਭ ਤੋਂ ਵੱਧ ਉਤਸ਼ਾਹਪੂਰਨ ਗੱਲ ਇਹ ਰਹੀ ਕਿ ਤਰਕਸ਼ੀਲ ਲਹਿਰ ਦੇ ਹੱਕ ਵਿੱਚ ਅੰਮ੍ਰਿਤਸਰ, ਗੁਰਦਾਸਪੁਰ ਅਤੇ ਹੁਸ਼ਿਆਰਪੁਰ ਜਿਲ੍ਹਿਆਂ ਤੋਂ ਵੀ ਖਤ ਆਉਣ ਲੱਗੇ ਹਨ ਜਿਥੇ ਇਸ ਲਹਿਰ ਦਾ ਅਸਰ ਪਹਿਲਾਂ ਧੀਮੀ ਚਾਲ ਚਲ ਰਿਹਾ ਸੀ ਹੁਣ ਬੜੀ ਤੇਜ਼ੀ ਨਾਲ ਵਧ ਰਿਹਾ ਹੈ। ਕਪੂਰਥਲਾ, ਨਵਾਂ ਸ਼ਹਿਰ , ਗੜ੍ਹਸ਼ੰਕਰ, ਬਲਾਚੌਰ, ਮਾਹਿਲਪੁਰ ਆਦਿ ਇਕਾਈਆਂ ਆਪਣੇ ਕੰਮ ਵਿੱਚ ਤੇਜ਼ੀ ਲਿਆਕੇ ਇਹਨਾਂ ਇਲਾਕਿਆ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ) ਦੀ ਵਿਚਾਰਧਾਰਾ ਉਭਾਰਨ ਦੇ ਯਤਨ ਵਿੱਚ ਹਨ। ਗੁਰਦਾਸਪੁਰ ਜਿਲੇ ਤੋਂ ਵੀ ਕਈ ਕਲੱਬਾਂ ਅਤੇ ਪਾਠਕਾਂ ਦੇ ਜਿਥੇ ਮੈਂਬਰ ਬਣਨ ਲਈ ਅਨੇਕਾਂ ਖਤ ਆਏ ਹਨ ਉਥੇ ਸੁਸਾਇਟੀ ਦੀਆਂ ਨਵੀ ਯੂਨਿਟਾਂ ਉਸਾਰਨ ਦੇ ਵੀ ਸੱਦੇ ਆਏ ਹਨ।

ਇਥੋਂ ਤੱਕ ਕਿ ਅਖੌਤੀ ਬਾਬਿਆਂ ਵਲੋਂ ਤੋਬਾ ਭਰੇ ਖ਼ਤ ਵੀ ਆਉਂਦੇ ਹਨ, ਜਿਨ੍ਹਾਂ ਵਿਚੋਂ ਇੱਕ ਨੂੰ ਅਸੀਂ ਨਮੂਨੇ ਵਜੋਂ ਇਸੇ ਅੰਕ ਵਿਚ ਛਾਪ ਰਹੇ ਹਾਂ। ਇਸਤੋਂ ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਤੁਹਾਡੇ ਮਨਾਂ ਦਾ ਚਹੇਤਾ, ਤੁਹਾਡਾ ਹਰਮਨ ਪਿਆਰਾ 'ਤਰਕਸ਼ੀਲ' ਕਿਸ ਤਰ੍ਹਾਂ ਤੁਹਾਡੀ ਸੇਵਾ ਕਰ ਰਿਹਾ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਵੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਵਿਚਾਰਾਂ ਦੀਆਂ ਸੁਨਿਹਰੀ ਕਿਰਨਾਂ ਨੂੰ ਤੁਹਾਡੇ ਦਰਾਂ ਤੀਕ ਪਹੁੰਚਾਉਦਾ ਰਹੇਗਾ।

---

*ਕਾਵਿ ਵਿਅੰਗ :-*

### ਬਾਬੇ, ਸੰਤ, ਮਹਾਤਮਾ

ਘਰ ਗ੍ਰਹਿਸਥੀ ਤੋਂ ਹੋਣ ਭਗੌੜੇ ਜਿਹੜੇ,
ਬਾਬੇ ਮਹਾਤਮਾ ਲੋਕਾਂ ਲਈ ਸੰਤ ਮੀਆਂ।
ਬਾਪ ਬਣ ਕੇ ਨਾ ਬੱਚਿਆਂ ਨੂੰ ਪਾਲ ਸਕੇ,
ਘਰ ਵਾਲੀ ਦੇ ਬਣਨ ਨਾ ਕੰਤ ਮੀਆਂ।
ਘਰ ਆਪਣੇ ਲਈ ਜੋ ਅੰਤ ਬਣਦੇ,
ਦੂਜਿਆਂ ਵਾਸਤੇ ਕਿਵੇਂ ਬੇਅੰਤ ਮੀਆਂ।
ਲਾਉਣ ਛੱਡ ਦਿਓ ਇਹਨਾਂ ਦੇ ਹੱਥ ਗੋਡੀ,
ਨਹੀਂ ਭੋਰਾ ਵੀ ਇਹਨਾਂ 'ਚ ਤੰਤ ਮੀਆਂ।

*ਸੇਵਕ ਸਿੰਘ 'ਸ਼ਮੀਰੀਆ'*

✡✡✡



## ਸ਼ੋਕ ਸਮਾਚਾਰ



ਮਿਤੀ 12-11-95 ਨੂੰ ਲੁਧਿਆਣਾ ਇਕਾਈ ਦੀ ਮੈਂਬਰ ਸ਼੍ਰੀਮਤੀ ਸੁਰਿੰਦਰ ਕੌਰ ਦਾ ਅਚਾਨਕ ਗੁਰਦੇ ਫੇਲ੍ਹ ਹੋ ਜਾਣ ਕਾਰਨ ਦਿਹਾਂਤ ਹੋ ਗਿਆ। ਭੈਣ ਜੀ ਸ. ਪ੍ਰਾ. ਸਕੂਲ ਲੋਹਾਰਾ ਵਿਖੇ ਅਧਿਆਪਕਾ ਦੇ ਤੌਰ ਤੇ ਕੰਮ ਕਰ ਰਹੇ ਸਨ ਅਤੇ ਆਪਣੇ ਪਿੱਛੇ ਦੋ ਲੜਕੀਆਂ ਅਤੇ ਇੱਕ ਲੜਕਾ ਛੱਡ ਗਏ ਹਨ। ਮੌਤ ਉਪਰੰਤ ਇਹਨਾਂ ਦਾ ਸਸਕਾਰ ਕਿਸੇ ਵੀ ਬੇਲੋੜੀ ਰਸਮ ਦੇ ਬਗੈਰ ਕੀਤਾ ਗਿਆ ਅਤੇ ਅਸਥੀਆਂ ਸੁਸਾਇਟੀ ਕਾਰਕੁੰਨਾਂ ਦੀ ਸਹਾਇਤਾ ਨਾਲ ਲੁਧਿਆਣਾ ਨਹਿਰ ਵਿੱਚ ਪਾਈਆਂ ਗਈਆਂ। 26-11-95 ਨੂੰ ਰਿਸ਼ਤੇਦਾਰਾਂ ਅਤੇ ਸਮਾਜਿਕ ਵਿਰੋਧ ਦੇ ਬਾਵਜੂਦ ਅਗਾਂਹਵਧੂ ਢੰਗ ਨਾਲ ਸ਼ਰਧਾਂਜਲੀ ਸਮਾਗਮ ਕੀਤਾ ਗਿਆ ਜਿਸ ਵਿੱਚ ਮਾਸਟਰ ਰਾਜਿੰਦਰ ਭਦੌੜ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਹੋਰ ਅਗਾਂਹਵਧੂ ਜਥੇਬੰਦੀਆਂ ਦੇ ਆਗੂਆਂ ਨੇ ਸਮਾਜ ਵਿੱਚ ਪ੍ਰਚਲਿਤ ਬੇਲੋੜੀਆ ਧਾਰਮਿਕ/ਸਮਾਜਿਕ ਰਸਮਾਂ ਦੀ ਵਿਆਖਿਆ ਕਰਕੇ ਸਮੇਂ ਦੀ ਮੰਗ ਅਨੁਸਾਰ ਇਹਨਾਂ ਨੂੰ ਛੱਡਣ ਦੀ ਲੋੜ ਤੇ ਜੋਰ ਦਿੱਤਾ।

ਅਦਾਰਾ 'ਤਰਕਸ਼ੀਲ' ਜਿੱਥੇ ਇਹਨਾਂ ਦੇ ਪ੍ਰੀਵਾਰ ਦੇ ਗਮ ਵਿੱਚ ਸ਼ਰੀਕ ਹੁੰਦਾ ਹੈ ਉੱਥੇ ਇਹਨਾਂ ਦੇ ਪਰਿਵਾਰ ਤੇ ਮਾਣ ਮਹਿਸੂਸ ਕਰਦਾ ਹੈ ਜਿੰਨ੍ਹਾਂ ਨੇ ਤਿੱਖੇ ਸਮਾਜਿਕ ਵਿਰੋਧ ਦੇ ਬਾਵਜੂਦ ਤਰਕਸ਼ੀਲਤਾ ਦਾ ਰਾਹ ਨਹੀਂ ਛੱਡਿਆ। ਇਹ ਸਭ ਕੁਝ ਭੈਣ ਜੀ ਦੁਆਰਾ ਬੱਚਿਆਂ ਨੂੰ ਤਰਕਸ਼ੀਲ ਵਿਚਾਰਾਂ ਨਾਲ ਲੈੱਸ ਕਰਨ ਕਰਕੇ ਹੀ ਹੋਇਆ।

---

ਇੰਗਲੈਂਡ ਤੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਿਰਕੱਢ ਸਮਰਥਕ ਸਾਥੀ ਏ. ਐਸ. ਖਰਲਵੀਰ ਦੇ ਪਿਆਰੇ ਪੁੱਤਰ ਹਰਦੀਪ ਦੀ ਲੰਬੀ ਬਿਮਾਰੀ ਤੋਂ ਬਾਅਦ ਹੋਈ ਦੁਖਦਾਈ ਮੌਤ ਤੇ ਅਦਾਰਾ ਤਰਕਸ਼ੀਲ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ।

---

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੀਤ ਪ੍ਰਧਾਨ ਸ਼੍ਰੀ ਸੁਖਵੰਤ ਬਰਨਾਲਾ ਦੀ ਭੈਣ ਸ਼੍ਰੀਮਤੀ ਸੁਖਮਿੰਦਰ ਕੌਰ ਅਤੇ ਭਾਣਜੇ ਜੁਝਾਰ ਸਿੰਘ ਦੀ ਬੱਸ ਹਾਦਸੇ ਵਿੱਚ ਹੋਈ ਅਚਾਨਕ ਮੌਤ ਉੱਤੇ ਅਦਾਰਾ 'ਤਰਕਸ਼ੀਲ' ਉਹਨਾਂ ਦੇ ਗਹਿਰੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ।

---

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਮਾ: ਰਾਜਿੰਦਰ ਭਦੌੜ ਦੇ ਤਾਇਆ ਜੀ ਸ. ਸਰਬਣ ਸਿੰਘ ਦਾ ਪਿਛਲੇ ਦਿਨੀਂ ਦਿਹਾਂਤ ਹੋ ਗਿਆ। ਮੌਤ ਸਬੰਧੀ ਚੱਲੀਆਂ ਆਉਂਦੀਆਂ ਸਾਰੀਆਂ ਰਸਮਾਂ ਅਤੇ ਰੀਤਾਂ ਨੂੰ ਪੂਰੀ ਤਰ੍ਹਾਂ ਰੱਦ ਕਰ ਕੇ ਸਸਕਾਰ ਕੀਤਾ ਗਿਆ ਅਤੇ ਸਸਕਾਰ ਉਪਰੰਤ ਬਚੀ ਰਾਖ ਅਤੇ ਅਸਥੀਆਂ ਨੂੰ ਪਾਣੀ ਵਿੱਚ ਵਹਾ ਕੇ ਪ੍ਰਦੂਸ਼ਣ ਫੈਲਾਉਣ ਦੀ ਬਜਾਏ ਟੋਆ ਪੁੱਟ ਕੇ ਦਬਾ ਦਿੱਤਾ ਗਿਆ।

ਬਾਅਦ ਵਿੱਚ ਕਿਸੇ ਕਲਪਿਤ ਰੂਹ ਦੀ ਸ਼ਾਂਤੀ ਲਈ ਪਾਠ ਕਰਵਾਉਣ ਜਾਂ ਅਰਦਾਸ ਕਰਨ ਦੀ ਬਜਾਏ 11 ਦਸੰਬਰ ਨੂੰ ਇੱਕ ਸ਼ਰਧਾਂਜਲੀ ਸਮਾਗਮ ਕੀਤਾ ਗਿਆ। ਇਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਨਰਲ ਸਕੱਤਰ ਸ਼੍ਰੀ ਅਸ਼ੋਕ ਕੁਮਾਰ, 'ਤਰਕਸ਼ੀਲ' ਦੇ ਸੰਪਾਦਕੀ ਬੋਰਡ ਦੇ ਮੈਂਬਰ ਅਵਤਾਰ ਗੋਂਦਾਰਾ, ਰਾਜਪਾਲ ਸਿੰਘ ਅਤੇ ਬਲਵਿੰਦਰ ਬਰਨਾਲਾ ਨੇ ਜਿੰਦਗੀ ਅਤੇ ਮੌਤ ਦੀ ਅਸਲੀਅਤ, ਆਤਮਾ, ਪੁਨਰ ਜਨਮ ਦੀਆਂ ਕਲਪਨਾਵਾਂ ਅਤੇ ਜੀਵਨ ਨੂੰ ਸਾਰਥਿਕ ਢੰਗ ਨਾਲ ਜਿਉਣ ਬਾਰੇ ਤਰਕਸ਼ੀਲ ਨਜ਼ਰੀਏ ਤੋਂ ਵਿਚਾਰ ਪ੍ਰਗਟ ਕੀਤੇ। ਇਸ ਤੋਂ ਬਿਨ੍ਹਾਂ ਪਰਿਵਾਰ ਦੇ ਰਿਸ਼ਤੇਦਾਰ ਅਤੇ ਬਜ਼ੁਰਗ ਨਾਵਲਕਾਰ ਬੀਰ ਸਿੰਘ ਨਿਰਵੈਰ ਅਤੇ ਪਿੰਡ ਭੋਤਨਾ ਦੇ ਸਾਬਕਾ ਸਰਪੰਚ ਹਰਭਜਨ ਸਿੰਘ ਨੇ ਜਿੰਦਗੀ, ਮੌਤ, ਰਸਮਾਂ ਅਤੇ ਤਰਕਸ਼ੀਲਾਂ ਬਾਰੇ ਆਪਣੇ ਸੁਲਝੇ ਹੋਏ ਵਿਚਾਰ ਪੇਸ਼ ਕੀਤੇ।

ਅੰਤ ਵਿੱਚ ਰਾਜਿੰਦਰ ਭਦੌੜ ਨੇ ਸਾਰੀਆਂ ਪ੍ਰਚੱਲਿਤ ਰਸਮਾਂ ਜਿਵੇਂ ਘੜੀ ਭੰਨਣੀ, ਡੱਕੇ ਤੋੜਨੇ ਆਦਿ ਤੋਂ ਲੈ ਕੇ ਦਸਵੇਂ, ਤੇਰਵੇਂ ਜਾਂ ਸਤ੍ਹਾਰਵੇਂ ਦਿਨ ਭੋਗ ਪਾਉਣ ਦਾ ਵਿਸ਼ਲੇਸ਼ਣ ਕਰਦਿਆਂ ਹੋਇਆਂ ਦੱਸਿਆ ਕਿ ਇਹ ਸਾਰੀਆਂ ਰਸਮਾਂ ਅੱਜ ਕਿਵੇ ਅਪ੍ਰਸੰਗਕ ਅਤੇ ਬੇਲੋੜੀਆਂ ਹੋ ਚੁੱਕੀਆਂ ਹਨ। ਉਹਨਾਂ ਨੇ ਜਜ਼ਬਾਤੀ ਅੰਦਾਜ਼ ਵਿੱਚ ਆਪਣੇ ਪਰਿਵਾਰ ਦੇ ਸੰਘਰਸ਼ਮਈ ਜੀਵਨ ਦਾ ਵੇਰਵਾ ਸਾਂਝਾ ਕਰਦੇ ਹੋਏ ਦੱਸਿਆ ਕਿ ਕਿਵੇਂ ਔਖੀਆਂ ਘੜੀਆਂ ਵਿੱਚ ਅਖੌਤੀ ਰੱਬ ਜਾਂ ਉਸਦੇ ਕਿਸੇ ਪੈਰੋਕਾਰ ਨੇ ਉਹਨਾਂ ਦੀ ਮਦਦ ਨਹੀਂ ਕੀਤੀ। ਪੰਜ ਕੁ ਸੌ ਮਿੱਤਰਾਂ, ਸਨੇਹੀਆਂ ਅਤੇ ਰਿਸ਼ਤੇਦਾਰਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਅਪੀਲ ਕੀਤੀ ਕਿ ਉਹ ਵੀ ਬੇਲੋੜੀਆਂ ਧਾਰਮਿਕ/ਸਮਾਜਿਕ ਰਸਮਾਂ ਤੋਂ ਖਹਿੜਾ ਛੁਡਾ ਕੇ ਇੱਕ ਸਾਫ਼ ਸੁਥਰੀ ਜਿੰਦਗੀ ਜਿਉਣ ਵਾਲੇ ਪਾਸੇ ਤੁਰਨ।

●●●

## ਜ਼ਰਾ ਸੋਚੋ

ਧਰਮ, ਬੋਲੀ, ਸਭਿਆਚਾਰ, ਸਾਹਿਤ ਆਦਿ ਇਲਾਕਾਈ ਵਰਤਾਰੇ ਹਨ ਜਦੋਂ ਕਿ ਵਿਗਿਆਨਕ ਨੇਮ ਵਿਸ਼ਵਵਿਆਪੀ ਹਨ। ਜਦੋਂ ਤੱਕ ਕੋਈ ਵਿਗਿਆਨਕ ਸੋਚ ਦਾ ਧਾਰਨੀ ਨਹੀ ਹੁੰਦਾ, ਉਹ ਅੰਤਰਰਾਸ਼ਟਰੀ ਪੱਧਰ ਉੱਤੇ ਵਿਚਰ ਨਹੀ ਸਕਦਾ। ਧਰਮ ਪ੍ਰੇਸ਼ਾਨ ਕਰਦਾ ਰਿਹਾ ਹੈ ਜਦੋਂ ਕਿ ਵਿਗਿਆਨ ਹੈਰਾਨ ਕਰਦਾ ਹੈ। ਜ਼ਰਾ ਸੋਚਕੇ ਵੇਖੋ ਵਿਗਿਆਨ ਬਿਨ੍ਹਾਂ ਜੀਵਨ ਕਿਹੋ ਜੇਹਾ ਹੋਵੇਗਾ। ਅਜੋਕੇ ਯੁੱਗ ਵਿਚ ਸਾਰੇ ਵਿਸ਼ੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਹੀ ਪੜ੍ਹੇ ਪੜ੍ਹਾਏ ਜਾ ਸਕਦੇ ਹਨ। ਵਿਗਿਆਨਕ ਦਿਮਾਗ਼ ਦਾ ਫਰਨੀਚਰ ਹੈ। ਕੋਈ ਵੀ ਪੁਰਸ਼ ਸਾਰੇ ਵਿਗਿਆਨ ਨੂੰ ਆਪਣੇ ਘੇਰੇ ਵਿੱਚ ਨਹੀਂ ਲੈ ਸਕਦਾ। ਵਿਗਿਆਨ ਦੀ ਚਾਲ ਹੌਲੀ ਹੈ ਪਰ ਇਹ ਸਦਾ ਅੱਗੇ ਵੱਲ ਜਾਂਦਾ ਹੈ ਪਿੱਛੇ ਮੁੜਨਾ ਇਸ ਨੂੰ ਆਉਂਦਾ ਹੀ ਨਹੀ। ਮਨੁੱਖ ਨਿਰਾਸ਼ ਇਸ ਕਰਕੇ ਹੈ ਕਿਉਂਕਿ ਇਸ ਦੀ ਸੋਚ ਵਿਗਿਆਨਕ ਨਹੀ।

ਸਾਡੀ ਸੋਚ ਅਤੇ ਅਨੁਭਵ ਦਾ ਆਧਾਰ ਧਰਮ ਹੋਣ ਕਰਕੇ ਸਾਡੀ ਸੋਚ ਅਤੇ ਵਰਤਾਰੇ ਵਿੱਚ ਵਿਗਿਆਨ ਆਧਾਰਤ ਵਿਸ਼ਾਲਤਾ ਨਹੀਂ ਆਈ। ਅਸੀਂ ਵਿਗਿਆਨ ਨੂੰ ਵਿਗਿਆਨ ਵਜੋਂ ਸਵੀਕਾਰ ਨਹੀਂ ਕੀਤਾ। ਸਾਡੀਆਂ ਵਿਦਿਅਕ ਸੰਸਥਾਵਾਂ ਅਜੇ ਵੀ ਧਰਮ-ਮਲੂਕ ਹਨ।

ਹੁਣ ਸਮਾਂ ਆ ਗਿਆ ਹੈ ਅਤੇ ਨਿਰਣਾ ਕਰਨਾ ਪਵੇਗਾ ਕਿ ਅਸੀਂ ਜੀਵਨ ਅਤੇ ਸੰਸਾਰ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸਮਝਣਾ ਹੈ ਜਾਂ ਧਾਰਮਿਕ ਦ੍ਰਿਸ਼ਟੀਕੋਣ ਤੋਂ। ਅਸੀਂ ਅਤੀਤਮੁਖੀ ਹੋਣਾ ਹੈ ਜਾਂ ਭਵਿੱਖਮੁਖੀ। ਪੰਜਾਬੀਆਂ ਨੇ ਜਿਤਨੇ ਵਿਗਿਆਨੀ ਪੈਦਾ ਕੀਤੇ ਹਨ ਉਹ ਵਿਗਿਆਨ ਦਾ ਖੇਤਰ ਤਿਆਗ ਕੇ ਧਰਮ ਦੇ ਖੇਤਰ ਵਿੱਚ ਵਿਚਰਦੇ ਹਨ। ਸਾਨੂੰ ਵਿਗਿਆਨਕ ਅਤੇ ਯਥਾਰਥਵਾਦੀ ਦ੍ਰਿਸ਼ਟੀਕੋਣ ਅਪਣਾ ਕੇ ਉਸ ਮਨੁੱਖ ਦੀ ਉਸਾਰੀ ਕਰਨ ਦੀ ਲੋੜ ਹੈ ਜਿਸ ਦੀਆਂ ਬਾਹਾਂ ਵਿੱਚ ਸਾਰਾ ਸੰਸਾਰ ਆ ਸਕੇ, ਜਿਸ ਦੇ ਪੈਰ ਵਧੇਰੇ ਵਿਸ਼ਵਾਸ਼ ਨਾਲ ਧਰਤੀ ਉੱਤੇ ਟੁਰ ਸਕਣ, ਜਿਸ ਦੀਆਂ ਅੱਖਾਂ ਵਿੱਚ ਗਿਆਨ ਦੇ ਸੁਰਮੇ ਦੀ ਚਮਕ ਹੋਵੇ, ਜਿਸ ਵਿੱਚ ਦੂਜਿਆਂ ਦੇ ਵਿਚਾਰਾਂ ਨਾਲ ਸਹਿਮਤ ਹੋਣ ਦੀ ਦਲੇਰੀ ਹੋਵੇ ਅਤੇ ਵਿਰੋਧੀਆਂ ਦੇ ਵਿਚਾਰਾਂ ਨਾਲ ਅਸਹਿਮਤ ਹੋਣ ਦਾ ਸਲੀਕਾ। ਪਹਿਲੇ ਕਿਸੇ ਵੀ ਯੁੱਗ ਦੇ ਮੁਕਾਬਲੇ ਸਾਨੂੰ ਅੱਜ ਉਨ੍ਹਾਂ ਵਿਅਕਤੀਆਂ ਦੀ ਵਧੇਰੇ ਲੋੜ ਹੈ ਜੋ ਵਿਗਿਆਨਕ ਦ੍ਰਿਸ਼ਟੀ ਤੋਂ ਸੋਚ ਸਕਣ ਤੇ ਜਿਹੜੇ ਅੰਦਰੋਂ ਭਰੇ ਹੋਏ ਹੋਣ ਕਿਉਂਕਿ ਇਹੀ ਵਿਅਕਤੀ ਵਿਗਿਆਨੀਆਂ ਵਾਂਗ ਸਮੁੱਚੇ ਸੰਸਾਰ ਦੇ ਸੰਦਰਭ ਵਿੱਚ ਸੋਚਣ ਦੀ ਮੌਜ ਮਾਣ ਸਕਦੇ ਹਨ।

*ਪ੍ਰੋ. ਨਰਿੰਦਰ ਕਪੂਰ*



If Undelivered Please Return To :-

**TARKSHEEL**

Post Box No.22

BARNALA - 148101

**BOOK - POST**

**(PRINTED MATTER)**

TO.............................................

...............................................

...............................................

...............................................